March, 2010

Vol. 6 • Issue 7 • Rs. 10/-

# ਵਰਤਮਾਨ ਹਿੰਦੁਸਤਾਨ

# VARTMAN HINDUSTAN

(New Delhi Punjabi Monthly Magazine)

ਆਜ਼ਾਦੀ ਦੇ ਮੋਢੀ ਅਤੇ ਨਾਮਧਾਰੀ ਪੰਥ ਦੇ ਸੰਸਥਾਪਕ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਜਿਨ੍ਹਾਂ ਦੀ ਛੱਤਰ ਛਾਇਆ ਹੇਠ ਪੰਥ ਸੰਭਾਲ ਦਾ
50ਵਾਂ ਵਰ੍ਹਾ ਬੜੀਆਂ ਖੁਸ਼ੀਆਂ ਅਤੇ ਖੇੜਿਆਂ
ਨਾਲ ਮਨਾਇਆ ਜਾ ਰਿਹਾ ਹੈ।



ਸ੍ਰੀ ਸਤਿਗੁਰੂ ਰਾਮ ਸਿੰਘ ਜੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# Please Visit Website :

# www.satguruamsingh.info



ਪਿਛਲੇ 20 ਸਾਲਾਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੁੜੇ ਹੋਏ ਭਗਤ ਸ੍ਰੀ ਹਰੀਸ਼ ਚੰਦਰ ਜੀ ਅਰੋੜਾ ਨਾਮਧਾਰੀ ਸਿੱਖਾਂ ਦੀਆਂ ਰਿਕਾਰਡ ਕੀਤੀਆਂ ਸਤਿਗੁਰੂ ਜੀ ਦੀਆਂ ਕਿਰਪਾ ਪ੍ਰਗਟਾਉਂਦੀਆਂ ਸਾਖੀਆਂ ਕਿਤਾਬਾਂ ਅਤੇ 'ਅਲੌਕਿਕ ਕੌਤਕ' ਦੇ 10 ਮਹੀਨਿਆਂ ਦੇ ਅੰਕਾਂ ਦੀਆਂ ਲਗਭਗ 20,000 ਕਾਪੀਆਂ ਸਤਿਗੁਰੂ ਜੀ ਨੂੰ ਸਮਰਪਤ ਕਰ ਸੰਗਤ ਵਿੱਚ ਮੁਫ਼ਤ ਵੰਡ ਚੁੱਕੇ ਹਨ। ਇਸ ਤੋਂ ਇਲਾਵਾ ਹਰੀਸ਼ ਚੰਦਰ ਅਰੋੜਾ ਜੀ 76 ਸਿੱਖਾਂ ਸੇਵਕਾਂ ਦੀ ਮੂਲ ਆਵਾਜ਼ ਦਾ ਭਾਗ-1 (Part-1) ਉਪਰੋਕਤ ਵੈਬਸਾਈਟ 'ਤੇ ਦਰਸਾ ਚੁੱਕੇ ਹਨ। ਪਹਿਲੇ ਭਾਗ ਵਿੱਚ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਭਾਰਤ ਦੇ ਸਾਬਕਾ ਚੋਣ ਕਮਿਸ਼ਨਰ ਡਾ. ਜੀ.ਵੀ.ਜੀ ਕ੍ਰਿਸ਼ਨਾਮੂਰਤੀ ਅਤੇ ਸੰਗੀਤ ਵਿਸ਼ੇਸ਼ੱਗ ਉਸਤਾਦ ਵਲਾਇਤ ਅਲੀ ਖਾਂ ਦੀ ਵੀਡੀਓ ਰਿਕਾਰਡਿੰਗ ਵੀ ਵੇਖੀ ਜਾ ਸਕਦੀ ਹੈ। ਇਹ ਸਤਿਗੁਰੂ ਜੀ ਦੇ ਜੱਸ ਦਾ ਖਜ਼ਾਨਾ ਹਰੀਸ਼ ਜੀ ਦੀ ਨਿੱਜ ਦੀ ਮਾਇਕ ਸਮਰਥਾ ਅਨੁਸਾਰ ਹੀ ਸਾਧ ਸੰਗਤ ਤੱਕ ਪੁਜਦਾ ਹੋਇਆ ਹੈ। ਸਾਧ ਸੰਗਤ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਹਰੀਸ਼ ਜੀ ਨੇ ਹੁਣ ਉਪਰੋਕਤ ਵੈਬਸਾਈਟ 'ਤੇ 101 ਸਿੱਖਾਂ ਸੇਵਕਾਂ ਦੀਆਂ ਆਵਾਜ਼ਾਂ ਭਾਗ-2 (Part-2) ਵਿੱਚ ਪੇਸ਼ ਕੀਤੀਆਂ ਹਨ। ਇਹਨਾਂ ਸਿੱਖਾਂ ਸੇਵਕਾਂ ਵਿੱਚ ਕੁੱਝ ਤਾਂ ਅਕਾਲ ਪੁਰਖ ਦੀ ਗੋਦ ਵਿੱਚ ਵੀ ਸਮਾ ਚੁੱਕੇ ਹਨ। ਸਾਧ ਸੰਗਤ ਇਸ ਵੈਬਸਾਈਟ 'ਤੇ ਆਪਣੇ ਜਾਂ ਕਿਸੇ ਵੀ ਕੰਪਿਊਟਰ 'ਤੇ ਸਤਿਗੁਰੂ ਜੀ ਦਾ ਜੱਸ ਸੁਣੇ। ਸਾਧ ਸੰਗਤ ਦਾ ਹੁੰਗਾਰਾ ਹਰੀਸ਼ ਜੀ ਨੂੰ ਹੋਰ ਉਤਸਾਹਤ ਕਰਨ ਵਿੱਚ ਸਹਾਈ ਹੋਵੇਗਾ। ਭਾਗ-2 (Part-2) ਵਿਚਲੇ ਸੱਜਣਾਂ ਦੀ ਸੂਚੀ ਅਗਲੇ ਪੇਜ 'ਤੇ ਵੇਖੀ ਜਾ ਸਕਦੀ ਹੈ।




ਸਾਹਿਤਕ ਇਕੱਤਰਤਾ ਸਮੇਂ ਸਟੇਜ 'ਤੇ ਉਘੇ ਸਾਹਿਤਕਾਰ

ਸੰਤ ਗੁਰਦੇਵ ਸਿੰਘ ਜੀ ਮਾਂਗਟ



(1915 - 2010)

ਮਾਤਾ ਹਰਬੰਸ ਕੌਰ ਜੀ



(1923 - 2010)

# LIST OF PHASE-2 (SAKHIES)

| Sl.No. | Names of Sadh-Sangat |
|---|---|
| 1. | S. Gopal Singh, Sri Jeewan Nagar |
| 2. | Kavi Gurbaksh Singh |
| 3. | S. Suchha Singh |
| 4. | S. Sadhu Singh |
| 5. | Sant Paramjit Singh Neote + Brother (Ireland) |
| 6. | S. Gurbachan Singh- Sri Jeevan Nagar |
| 7. | S. Kuldip Singh- Sri Jeevan Nagar |
| 8. | S. Iqbal Singh Manchanda-Bangkok |
| 9. | Bibi Balkar Kaur+Sant Jaswant Singh-Faridabad |
| 10. | Sant Gurjit Singh(Transporter) |
| 11. | Sant Ramnik Singh |
| 12. | Sant Tarlok Singh(Tailor) |
| 13. | Sant Bachan Singh, (Shahpur Gurdwara) |
| 14. | Sant Wasson Singh,S/O S. Bachan Singh, (Shahpur Gurdwara) |
| 15. | Late Kavi Preetam Singh |
| 16. | Purba Ji, Sri Bhaini Sahib |
| 17. | S.Surjit Singh-Bangkok |
| 18. | S. Kartar Singh-Bangkok |
| 19. | Sant Gurucharan Singh-USA |
| 20. | Sant Jasbir Singh (HazooriDriver)- USA |
| 21. | Sant Dayal Singh-Africa Part-I |
| | Sant Dayal Singh-Africa Part-II |
| 22. | Bibi Jagdish Kaur-Ludhiana |
| 23. | Sant Jana Ram(Rajasthan) |
| 24. | Sant Kanwaljit Singh Panesar-Burmingham |
| 25. | Sant Mota Singh- U.K. |
| 26. | Bibi Karam Kaur-Leicestor(U.K.) |
| 27. | Sant Sarvan Singh(Hazoori Driver)-Leicestor(U.K.) |
| 28. | Sant Kulvinder Singh-San Jose(USA) |
| 29. | S. Darshan Singh-Nairobi |
| 30. | Sant Manmohan Singh, S/O Master Nihal Singh |
| 31. | Sant Daljit Singh Kalsi Tanzania |
| 32. | Sant Lakhbir Singh Sirsa |
| 33. | Pradhan S. Gurdev Singh L.A.(USA) |
| 34. | Sant Narinder Singh L.A.(USA) |
| 35. | Sant Harbhajan Singh -Aurangabad. |
| 36. | Rani Resham Singh Canada |
| 37. | Suba Mahinder Kaur- Bangkok(Bibi Gyanan) |
| 38. | Sant Udham Singh Rampur |
| 39. | Ragi Manjit Singh |
| 40. | Suba Jagtar Singh Bhatty-Ghaziabad |
| 41. | Sant Bachitar Singh Sagon- London |
| 42. | Bibi Prakash Kaur Virdi - London |
| 43. | Sant Harpal Singh Chana- Burmingham |
| 44. | Mrs. Raj Chana , Burmingham |
| 45. | Pradhan S. Surjit Singh Chana, Burmingham |
| 46. | Bibi Narinder Kaur Chana ,Burmingham |
| 47. | Sant Dharam Singh Chana, Burmingham |
| 48. | Sant Sewa Singh Chana, Burmingham |
| 49. | Sant Niranjan Singh London+Grand daughter |
| 50. | S. Mahinder Singh Palrey - U.K. |
| 51. | Bibi Harbhajan Kaur-London |
| 52. | Sant Baldev Singh Chana |
| 53. | Bibi Narinder Kaur Panesar-U.K. |
| 54. | Sant Kuldip Singh Flora-Liecestor |
| 55. | Bibi Harvinder Kaur Narula-Bangkok |
| 56. | S.Ahujaji- Bangkok |
| 57. | Sant Avtar Singh Mastana- Bangkok |
| 58. | Sant Wajinder Singh Kharbanda Bangkok |
| 59. | Jathedar Sewa Singh-Delhi |
| 60. | Dr. Ali Moosa-London |
| 61. | Dr. Iqbal Singh-Sri Bhaini Sahib |
| 62. | Mrs. Baljit Singh-Mohali on Kaka Basant Singh |
| 63. | Suba Resham Singh-Canada |
| 64. | Jathedar Hazara Singh-Lucknow |
| 65. | Suba Mela Singh |
| 66. | S. Mahinder Singh-London |
| 67. | Suba Amreshwar Singh-Burmingham |
| 68. | Pt. Gopal Singh+ Sadh-Sangat-Sri Bhaini Sahib |
| 69. | Langri S. Harnam Singh-Sri Bhaini Sahib |
| 70. | S. Santokh Singh-Koyal Hotel-Mandi |
| 71. | S. Prithipal Singh-Mandi |
| 72. | S. Darbara Singh(M.P.)-Time-7-10 |
| 73. | S. Baljit Singh-Mohali-Time-9 minutes |
| 74. | S. Bakhshish Singh S/o S. Diwan Singh-Ludhiana-Time-28 -00 |
| 75. | S. Bawa Singh-7-30+Bibi Surinder Kaur-8 minutes-Yamuna Nagar |
| 76. | S. Sukhvir Singh-M.P.(Trichi)-Time-22-20 |
| 77. | S. Avtar Singh-Sant Nagar-Time-25-25 |
| 78. | S. Mittha Singh Muktsar-Time-11-05 |
| 79. | Shabad Kirtan by Hazoori Ragi Balwant Singh-30 minutes |
| 80. | Jathedar Dalip Singh, Bainjo Master-15 minutes |
| 81. | S. Gurdial Singh-Sri Jeewan Ngr-14-20seconds |
| 82. | S. Suchha Singh-Sri Jeewan Nagar-52 - 14 |
| 83. | S. Mela Singh-N.Y(USA) -09-05 |
| 84. | Suba Joginder Singh-Jallandhar - 26-20+ 13-00=39-20 |
| 85. | S. Rajinder Singh Beerh-7-25 + 9-30=16-55 |
| 86. | S. Karnail Singh-Sri Jeewan Nagar-28-00 |
| 87. | Mata Narinder Kaur,w/oLate S.Jaswant Singh, SriBhainiSahib-28-25 |
| 88. | Bibi Jasbir Kaur W/o S.Surinder Singh GambhirShimla-25-25 |
| 89. | S. Tek Singh(Tailor)+Bibi Jagdish Kaur-Ludhiana-11-15 |
| 90. | S. Harmit Singh Bittoo S/o Late S. Inder Singh-Mandi -45 minutes |
| 91. | Bibi Satwinder Kaur,D/oS.Gurcharan Singh-Nagar-Daltonganj-25 Minutes. |
| 92. | S. Tarlok Singh Tailor, S/O S. Balwant Singh, Sialkot |
| 93. | S. Baldev Singh Chana |
| | S. Baldev Singh Chana |
| 94. | S. Raghuvir Singh, S/O Jathedar Dalip Singh, Kariwala |
| 95. | S. Tarlok Singh, Sri Jeevan Nagar |
| | S. Tarlok Singh, Sri Jeevan Nagar |
| 96. | Sabad Kirtan |
| 97. | Darbari Rag by Ragi Balwant Singh |
| | Sabad-Kirtan by Ragi Balwant Singh |
| 98. | Ustad Harbhajan Singh Ragi |
| 99. | Sant Balbir Singh |
| 100. | Randhawa Ji Part-II- London |
| 101. | Sant Surjit Singh Jeet |

# ਵਰਤਮਾਨ ਹਿੰਦੁਸਤਾਨ

# VARTMAN HINDUSTAN

**NEW DELHI** **(PUNJABI MONTHLY)**

**March, 2010**

**Year : 6**
**Issue : 7**

*Editor*
**Sarve Shaktiman**

*Published & Printed by :*
**Sarve Shaktiman**
J-29-B, Ramesh Nagar,
New Delhi-110015
Ph. 25441674, 25448648
Mob. 9810631674
Fax : 011-25441674

*Laserset at :*
**Vartman Hindustan**
Ph. 25441674, 25448648
E-mail
vartman_hind2000@yahoo.com

*Printed at :*
**BHARAT PRESS**
A-26, Indl. Area, Phase-II,
Naraina, New Delhi-110026


## ਤਤਕਰਾ





- 'ਵਰਤਮਾਨ ਹਿੰਦੁਸਤਾਨ' ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ-ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
- ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ [illegible]ਟਾਰਾ ਦਿੱਲੀ ਦੀ ਅਦਾਲਤ ਵਿਚ ਹੀ ਕੀਤਾ ਜਾ ਸਕੇਗਾ।

### ਚੰਦਾ (ਡਾਕ ਖਰਚ ਸਹਿਤ)

**ਦੇਸ਼ :**

| | |
|---|---|
| ਸਾਲਾਨਾ | 120 ਰੁਪਏ |
| ਲਾਈਫ ਮੈਂਬਰ | 10,000 ਰੁਪਏ |

**ਵਿਦੇਸ਼ :**

**ਇੰਗਲੈਂਡ ਅਤੇ ਯੂਰਪੀਨ ਦੇਸ਼ :**

| | |
|---|---|
| ਸਾਲਾਨਾ | 25 ਪੌਂਡ |
| ਲਾਈਫ ਮੈਂਬਰ | 375 ਪੌਂਡ |

**ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :**

| | |
|---|---|
| ਸਾਲਾਨਾ | 50 ਡਾਲਰ |
| ਲਾਈਫ ਮੈਂਬਰ | 500 ਡਾਲਰ |

– ਐਸ. ਐਸ. ਮਨਧੀਰ

# ਸਤਿਗੁਰੂ ਜੀ ਦੇ ਅਹਿੰਸਾ, ਸੁਦੇਸ਼ੀ ਤੇ ਨਾਮਿਲਵਰਤਨ ਦੇ ਹਥਿਆਰ ਕਿਉਂ?



ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨੌਕਰੀ ਕਰਨ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੈਨਕ ਲੜਾਈਆਂ ਦਾ ਅਨੁਭਵ ਲੈ ਚੁਕੇ ਸਨ। ਅੰਗਰੇਜ਼ ਭਾਰਤ ਦੇ ਦੂਸਰੇ ਹਿੱਸਿਆਂ ਉਪਰ ਪਹਿਲਾਂ ਹੀ ਕਬਜ਼ਾ ਕਰ ਚੁਕਾ ਸੀ। ੧੮੪੫ ਵਿਚ ਆਪਦੇ ਪੱਕੇ ਤੌਰ ਤੇ ਫ਼ੌਜੀ ਨੌਕਰੀ ਛਡਣ ਵਾਲੇ ਸਾਲ ਵਿਚ ਹੀ ਸਿੱਖ ਫ਼ੌਜ ਬੁਰੀ ਤਰ੍ਹਾਂ ਹਾਰ ਗਈ। ੧੮੪੯ ਈ: ਵਿੱਚ ਅੰਗਰੇਜ਼ਾਂ ਨੇ ਸਿਖ ਰਾਜ ਦਾ ਖ਼ਾਤਮਾ ਕਰਕੇ ਪੰਜਾਬ ਨੂੰ ਆਪਣੇ ਕਬਜ਼ੇ ਹੇਠ ਲੈ ਲਿਆ। ਸਿਖ ਰਾਜ ਦੇ ਖੁੱਸ ਜਾਣ ਦਾ ਤੇ ਅੰਗਰੇਜ਼ ਦੇ ਕਾਬਜ਼ ਹੋ ਜਾਣ ਦਾ ਸਤਿਗੁਰੂ ਜੀ ਦੇ ਮਨ ਤੇ ਬੜਾ ਗਹਿਰਾ ਅਸਰ ਸੀ। ਆਪ ਜੀ ਨੇ ਫ਼ੌਜੀ ਜੀਵਨ ਛੱਡਣ ਦੇ ਨਾਲ ਹੀ ਹਿੰਸਾ ਰੂਪੀ ਤਲਵਾਰ ਨੂੰ ਨਦੀ ਵਿੱਚ ਸੁੱਟ ਦਿੱਤਾ ਸੀ। ਪਿੰਡ ਪਹੁੰਚ ਕੇ ਆਪ ਜੀ ਨੇ ਕਰਿਆਨੇ ਦੀ ਦੁਕਾਨ ਕਰ ਲਈ। ਪਰੰਤੂ ਅੱਠੇ ਪਹਿਰ ਆਪ ਜੀ ਦੇ ਦਿਲ ਦਿਮਾਗ ਵਿਚ ਇਹ ਗਲ ਸਮਾਈ ਰਹਿੰਦੀ ਸੀ ਕਿ ਸਿਖ ਸਨਮਾਨ ਨੂੰ ਦੁਬਾਰਾ ਕਿਵੇਂ ਬਹਾਲ ਕੀਤਾ ਜਾਏ। ਦੂਸਰਾ ਅੰਗਰੇਜ਼ ਦੇ ਕਬਜ਼ੇ ਨੂੰ ਕਿਵੇਂ ਤੋੜਿਆ ਜਾਵੇ। ਸਮਾਜ ਹੋਰ ਵੀ ਬਹੁਤ ਸਾਰੀਆਂ ਕੁਰੀਤੀਆਂ ਦਾ ਸ਼ਿਕਾਰ ਹੋ ਚੁਕਾ ਸੀ। ਮਾਸ, ਸ਼ਰਾਬ, ਤੰਬਾਕੂ ਦਾ ਆਮ ਸੇਵਨ ਸੀ। ਕੁੜੀਆਂ ਜੰਮਦਿਆਂ ਮਾਰ ਦੇਣ ਦੀਆਂ ਘਟਨਾਵਾਂ ਹੁੰਦੀਆਂ ਰਹਿੰਦੀਆਂ ਸਨ। ਵਿਧਵਾਵਾਂ ਨੂੰ ਸਾਰੀ ਉਮਰ ਦਾ ਰੰਡੇਪਾ ਕਟਣਾ ਪੈਂਦਾ ਸੀ। ਦਾਜ ਨਾ ਦਿੱਤੇ ਜਾਣ ਕਰਕੇ ਕੁੜੀਆਂ ਦਾ ਕੁਆਰੇ ਰਹਿ ਜਾਣਾ, ਫਿਰ ਵਿਭਚਾਰ 'ਚ ਪੈ ਕੇ ਵੇਸ਼ਵਾਵਾਂ ਬਣ ਜਾਣਾ- ਪਾਠ ਪੂਜਾ, ਨਾਮ ਸਿਮਰਨ ਤੇ ਧਰਮ ਕਰਮ ਵਾਲੀ ਮਤ ਕੋਈ ਨਜ਼ਰ ਨਹੀਂ ਸੀ ਆਉਂਦੀ। ਇਹ ਮਸਲੇ ਸਾਰੇ ਬੜੇ ਜਟਿਲ ਸਨ। ਇਨ੍ਹਾਂ ਨੂੰ ਹਲ ਕਰਨ ਵਾਸਤੇ ਆਪ ਜੀ ਨੇ ਬੜੇ ਦ੍ਰਿੜ ਨਿਸਚੇ ਨਾਲ ਪ੍ਰੋਗ੍ਰਾਮ ਬਣਾ ਲਿਆ। ੧੨ ਅਪ੍ਰੈਲ ੧੮੫੭ ਨੂੰ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਦੀ ਸਿੱਖੀ ਨੂੰ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਸੰਤ ਖਾਲਸੇ ਦੀ ਸਾਜਨਾ ਕੀਤੀ। ਧਿਆਨ ਰਹੇ ਕਿ ਆਪਨੂੰ ਫ਼ੌਜੀ ਜੀਵਨ ਸਮੇਂ ਹਜ਼ਰੋਂ ਵਿਖੇ, ਉਚਾ ਸੁੱਚਾ ਜੀਵਨ ਬਤੀਤ ਕਰਨ ਵਾਲੇ ਮਹਾਂਪੁਰਸ਼ ਜਿਨਾਂ ਦੀ ਉਸ ਇਲਾਕੇ ਵਿਚ ਬੜੀ ਚਰਚਾ, ਸ਼ੋਭਾ ਤੇ ਮਹਾਨਤਾ ਸੀ, ਜਿੰਨਾ ਨੂੰ ਸਤਿਗੁਰੂ ਬਾਲਕ ਸਿੰਘ ਜੀ ਕਰ ਕੇ ਯਾਦ ਕੀਤਾ ਜਾਂਦਾ ਹੈ ਦੇ ਦਰਸ਼ਨ ਹੋਏ। ਉਨ੍ਹਾਂ ਨੇ ਆਪ ਜੀ ਨੂੰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਦਾ ਪਰਚਾਰ ਕਰਨ ਲਈ ਗਦੀ ਨਸ਼ੀਨ ਕੀਤਾ। ਵੈਸੇ ਤਾਂ ਧਰਮ ਜ਼ਾਵਨਾ ਆਪ ਜੀ ਦੇ ਸੁਭਾਅ ਵਿਚ ਬਚਪਨ ਤੋਂ ਪਰਵੇਸ਼ ਕਰ ਗਈ ਸੀ। ਅਕਾਲ ਪੁਰਖ [illegible]ਮਰਨ ਕਰਨਾ, ਬਾਣੀ ਦਾ ਪਾਠ ਕਰਨਾ ਆਪ ਜੀ ਦੇ ਨਿਤਨੇਮ [illegible] ਅੰਗ ਸੀ। ਏਸੇ ਕਰਕੇ ਆਪ ਜੀ ਨੂੰ ਆਪ ਦੇ ਸਾਥੀ ਭਾਈ ਜੀ ਕਰਕੇ ਸਦਦੇ ਤੇ ਆਪ ਜੀ ਦੀ ਪਲਟਨ ਦਾ ਨਾਂ ਭਗਤਾਂ ਦੀ ਪਲਟਨ ਪੈ ਗਿਆ ਸੀ। ਗੁਰਗਦੀ ਤੇ ਬਰਾਜਮਾਨ ਹੋਣ ਕਰਕੇ ਇਹ ਪਾਸਾਂ ਹੋਰ ਉਜਾਗਰ ਹੋ ਗਿਆ। ਆਪ ਜੀ ਦੇ ਪ੍ਰੋਗ੍ਰਾਮ ਦਾ ਇਕ ਸਥਾਈ ਰੂਪ ਬਣ ਗਿਆ।

ਮਨੁੱਖ ਅੰਦਰ ਚਰਿੱਤ੍ਰ ਦੀ ਗਿਰਾਵਟ ਆ ਗਈ ਸੀ ਤੇ ਅੰਦਰ ਦੀ ਆਤਮਾ ਕਮਜ਼ੋਰ ਹੋ ਗਈ ਸੀ। ਚਰਿੱਤ੍ਰ ਨੂੰ ਉਸਾਰਨ ਤੇ ਆਤਮਾ ਨੂੰ ਦੂਸਰੇ ਉਸਾਰੂ ਕੰਮਾਂ ਨੂੰ ਕਰਨ ਵਾਸਤੇ ਬਲਵਾਨ ਕਰਨ ਦਾ ਧਰਮ ਹੀ ਇਕ ਸਾਧਨ ਸੀ। ਮਾਸ ਸ਼ਰਾਬ ਤੰਬਾਕੂ ਦਾ ਸੇਵਨ ਬੰਦ ਕੀਤਾ, ਕੁੜੀਆਂ ਮਾਰਨ ਤੋਂ ਰੋਕਿਆ, ਵਿਧਵਾਵਾਂ ਦੇ ਵਿਆਹ ਫਿਰ ਚਾਲੂ ਕੀਤੇ, ਦਾਜ ਦੇਣ ਲੈਣ ਦੀ ਮਨਾਹੀ ਕੀਤੀ। ਸਮੂਹਕ ਵਿਆਹ ਚਾਲੂ ਕੀਤੇ। ਜਿਥੇ ਆਪ ਜੀ ਨੇ ਧਾਰਮਕ ਤੇ ਸਮਾਜਕ ਕੰਮ ਅਰੰਭੇ ਉਥੇ ਅੰਗਰੇਜ਼ ਦਾ ਰਾਜ ਆਪ ਜੀ ਦੇ ਅੱਖ ਦੀ ਬੜੀ ਵੱਡੀ ਰੜਕ ਸੀ। ਸੰਤ ਖਾਲਸੇ ਦੀ ਨੀਂਹ ਰਖਣ ਤੋਂ ਛੇਤੀ ਬਾਅਦ ਦਿੱਲੀ ਤੇ ਯੂ.ਪੀ. ਦੇ ਕਈ ਇਕ ਸ਼ਹਿਰਾਂ ਚੋਂ ਜਿੰਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਰਾਜ ਖੁਸ ਗਏ ਸਨ, ਉਨ੍ਹਾਂ ਨੇ ਰਾਜ ਦੁਬਾਰਾ ਪ੍ਰਾਪਤ ਕਰਨ ਲਈ ਅੰਗਰੇਜ਼ਾਂ ਦੇ ਖਿਲਾਫ਼ ਬਾਕਾਇਦਾ ਇਕ ਜੰਗ ਛੇੜ ਦਿੱਤੀ। ਸਿਖ ਰਾਜਿਆਂ ਮਹਾਰਾਜਿਆਂ ਸਰਦਾਰਾਂ ਜਗੀਰਦਾਰਾਂ ਉਪਰ ਇਸ ਦਾ ਕੋਈ ਅਸਰ ਨ ਪਿਆ। ਇਹ ਪੂਰੀ ਤਰਾਂ ਅੰਗਰੇਜ਼ ਦੇ ਵਫ਼ਾਦਾਰ ਹੋ ਚੁਕੇ ਸਨ। ਉਸ ਸਮੇਂ ਅਕਾਲ ਤਖ਼ਤ ਤੋਂ ਵੀ ਅੰਗਰੇਜ਼ਾਂ ਦੇ ਸੋਹਲੇ ਗਾਏ ਜਾਂਦੇ ਰਹੇ। ਸੰਤ ਖਾਲਸੇ ਨੂੰ ਇਨ੍ਹਾਂ ਸਰਕਾਰ ਪਖੀਆਂ ਨੇ ਸਿਖ ਮੰਨਣ ਤੋਂ ਇਨਕਾਰ ਕੀਤਾ। ਦਿੱਲੀ ਯੂ.ਪੀ. ਵਿਚ ਅੰਗਰੇਜ਼ਾਂ ਦੇ ਵਿਰੁਧ ਬੜਾ ਭਾਰੀ ਗਦਰ ਮੱਚਿਆ। ਅੰਗਰੇਜ਼ਾਂ ਨੇ ਆਪਣੇ ਨਵੇਂ ਤੋਂ ਨਵੇਂ ਹਥਿਆਰ ਵਰਤ ਕੇ ਬੜੀ ਬੇਰਹਿਮੀ ਨਾਲ ਹਜ਼ਾਰਾਂ ਲੋਕਾਂ ਨੂੰ ਕਤਲ ਕੀਤਾ। ਇਸ ਸਾਰੇ ਜ਼ੁਲਮ ਦੀਆਂ ਖ਼ਬਰਾਂ ਚਹੁੰ ਪਾਸੀਂ ਪਤਾ ਲਗ ਰਹੀਆਂ ਸਨ। ਸਤਿਗੁਰੂ ਜੀ ਨੇ ਲੜਾਈ ਦੀ ਪ੍ਰਤੀਕ ਤਲਵਾਰ ਨੂੰ ਪਹਿਲਾਂ ਹੀ ਤਿਆਗ ਦਿੱਤਾ ਸੀ। ਆਪ ਜੀ ਦੀ ਸੋਚ ਤੇ ਵਿਚਾਰ ਵਿਚ ਇਹ ਗੱਲ ਪੱਕੀ ਤਰ੍ਹਾਂ ਬੈਠ ਗਈ ਸੀ ਕਿ ਸਾਮਰਾਜੀ ਤਾਕਤ ਅੰਗਰੇਜ਼ ਨੂੰ ਕੋਈ ਹਥਿਆਰਬੰਦ ਤਾਕਤ ਜਿਤ ਨਹੀਂ ਸਕਦੀ। ਆਪ ਜੀ ਬੜੇ ਦੂਰ ਅੰਦੇਸ਼ੀ ਸਨ। ਆਪਣੀ ਲੜਾਈ ਨੂੰ ਸਰ ਕਰਨ ਲਈ ਆਪ ਜੀ ਨੇ ਅਹਿੰਸਾ, ਸੁਦੇਸ਼ੀ ਤੇ ਨਾਮਿਲਵਰਤਨ ਦੇ ਹਥਿਆਰਾਂ ਨੂੰ ਚੁਣਿਆਂ। ਇਹ ਤਿੰਨ ਹਥਿਆਰ ਏਡੀ ਵੱਡੀ ਸਲਤਨਤ ਦਾ

ਖਾਤਮਾ ਕਰ ਸਕਣਗੇ, ਇਸ ਦੀ ਕੋਈ ਕਲਪਣਾ ਵੀ ਨਹੀਂ ਸੀ ਕਰ ਸਕਦਾ। ਮਨੁੱਖੀ ਇਤਿਹਾਸ ਵਿਚ ਕੁਝ ਯੁਗ-ਪੁਰਸ਼ ਹੋਏ ਜਿੰਨ੍ਹਾਂ ਨੇ ਆਪਣੇ ਜੀਵਨ ਦਾ ਲਖਸ਼ ਹਿੰਸਾ ਨੂੰ ਸਮਾਪਤ ਕਰਨ ਤੇ ਅਹਿੰਸਾ ਦੀ ਸਥਾਪਨਾ ਦਾ ਰਖਿਆ ਜਿਵੇਂ ਮਹਾਤਮਾ ਬੁੱਧ, ਈਸਾ, ਮੁਹੰਮਦ, ਗੁਰੂ ਨਾਨਕ ਆਦਿ। ਉਸ ਸਮੇਂ ਉਨਾਂ ਦਾ ਸਿੱਧਾ ਨਿਸ਼ਾਨਾ ਕਿਸੇ ਰਾਜ ਸੱਤਾ ਨੂੰ ਪਲਟਾਉਣ ਦਾ ਨਹੀਂ ਸੀ। ਸਮੇਂ ਦੇ ਜ਼ੁਲਮਾਂ ਦੇ ਵਿਰੋਧ ਵਿਚ ਉਨ੍ਹਾਂ ਆਵਾਜ਼ ਜ਼ਰੂਰ ਬੁਲੰਦ ਕੀਤੀ। ਆਵਾਜ਼ ਬੁਲੰਦ ਕਰਨ ਕਰਕੇ ਸਮੇਂ ਦੇ ਹਾਕਮਾਂ ਨੇ ਉਨ੍ਹਾਂ ਨੂੰ ਵਧ ਤੋਂ ਵੱਧ ਤਸੀਹੇ ਦਿੱਤੇ। ਸਤਿਗੁਰੂ ਜੀ ਦਾ ਸਿੱਧਾ ਲਖਸ਼ ਅੰਗਰੇਜ਼ ਦੀ ਰਾਜ ਸੱਤਾ ਨੂੰ ਪਲਟਨ ਦਾ ਸੀ। ਸੁਦੇਸ਼ੀ ਤੇ ਨਾਮਿਲਵਰਤਨ ਦਾ ਹਥਿਆਰ ਆਪ ਜੀ ਨੇ ਜੋ ਹੱਥ ਵਿਚ ਲਿਆ, ਇਹ ਯੁਗਾਂ ਦੇ ਇਤਿਹਾਸ ਵਿਚ ਬਿਲਕੁਲ ਅਨੋਖਾ ਤੇ ਨਵਾਂ ਹਥਿਆਰ ਸੀ। ਇਸ ਦੀ ਪੁਸ਼ਟੀ ਬਾਅਦ ਵਿਚ ਬੜੇ ਜ਼ੋਰ ਨਾਲ ਸੰਸਾਰ ਦੇ ਵਿਦਵਾਨਾਂ ਨੇ ਕੀਤੀ। ਅੰਗਰੇਜ਼ਾਂ ਦੀ ਰਾਜ ਸੱਤਾ ਤੋਂ ਪਹਿਲਾਂ ਵਿਦੇਸ਼ੀ ਵਸਤੂਆਂ ਵਾਲੀ ਕੋਈ ਗਲ ਨਹੀਂ ਸੀ। ਸਾਰੇ ਦੇਸ਼ ਆਪੋ ਆਪਣੇ ਸਾਧਨਾਂ ਤੋਂ ਕੰਮ ਲੈ ਕੇ ਆਪੋ ਆਪਣੇ ਕੰਮ ਚਲਾਈ ਜਾ ਰਹੇ ਸਨ। ਅੰਗਰੇਜ਼ ਪਹਿਲੇ ਸ਼ਾਸਕ ਸਨ ਜਿੰਨ੍ਹਾਂ ਨੇ ਭਾਰਤ ਦੇ ਕੀਮਤੀ ਸੋਮਿਆਂ ਨੂੰ ਆਪਣੇ ਲਾਭ ਵਿਚ ਵਰਤਣਾ ਆਰੰਭ ਕੀਤਾ। ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਏਸੇ ਕੰਮ ਵਾਸਤੇ ਭਾਰਤ ਵਿਚ ਆਈ। ਏਥੋਂ ਦੇ ਲੋਕਾਂ ਨੇ ਅਨਪੜ੍ਹ ਜਾਹਲ ਸਮਝ ਕੇ ਕੁਝ ਲੋਕਾਂ ਨੂੰ ਲਾਲਚ ਦੇ ਕੇ ਏਥੋਂ ਦਾ ਰਾਜ ਕਾਜ ਸੰਭਾਲ ਲਿਆ। ਸਤਿਗੁਰੂ ਜੀ ਦੇ ਦੋਵੇਂ ਹਥਿਆਰ ਸੁਦੇਸ਼ੀ ਚੀਜ਼ਾਂ ਦੀ ਵਰਤੋਂ, ਵਿਦੇਸ਼ੀ ਚੀਜ਼ਾਂ ਦਾ ਬਾਈਕਾਟ ਤੇ ਅੰਗਰੇਜ਼ਾਂ ਦੇ ਹਰ ਕੰਮ ਵਿਚ ਨਾਮਿਲਵਰਤਨ ਜਦੋਂ ਆਪ ਵਰਤੋਂ ਵਿਚ ਆਏ ਤਾਂ ਬ੍ਰਿਟਿਸ਼ ਸ਼ਾਸਕ ਬੜੇ ਭੈਭੀਤ ਹੋਏ। ਸੀ.ਆਈ.ਡੀ. ਅਜੇਹੀਆਂ ਰਿਪੋਰਟਾਂ ਦੇਣ ਲਗ ਪਈ ਕਿ ੧੮੫੭ ਦੇ ਗਦਰ ਨਾਲੋਂ ਬਾਈਕਾਟ ਤੇ ਨਾਮਿਲਵਰਤਨ ਦਾ ਅੰਦੋਲਨ ਵਧੇਰੇ ਖ਼ਤਰਨਾਕ ਸਾਬਤ ਹੋਏਗਾ। ਏਸ ਅੰਦੋਲਨ ਵਿਚ ਫੁੱਟ ਪਾਉਣ ਵਾਸਤੇ ਅੰਗਰੇਜ਼ ਨੇ ਗਊਆਂ ਨੂੰ ਕਤਲ ਕਰਨ ਵਾਸਤੇ ਜਗ੍ਹਾ ਜਗ੍ਹਾ ਬੁੱਚੜਖਾਨੇ ਖੋਲ ਦਿੱਤੇ। ਸਤਿਗੁਰੂ ਜੀ ਦੇ ਕੁਝ ਸਿੱਖਾਂ ਪਾਸੋਂ ਗਊਆਂ ਦਾ ਕੱਤਲ ਝੱਲਿਆ ਨਾ ਗਿਆ। ਉਨ੍ਹਾਂ ਨੇ ਬੁੱਚੜਾਂ ਨੂੰ ਕੱਤਲ ਕਰ ਦਿੱਤਾ। ਅੰਗਰੇਜ਼ਾਂ ਨੂੰ ਬਹਾਨਾ ਮਿਲ ਗਿਆ। ਏਸ ਸਬੰਧ ਵਿਚ ੭੨ ਸਿੰਘਾਂ ਨੂੰ ਫੜਿਆ। ਏਨਾਂ ਚੋਂ ਚਾਰ ਨੇ ਆਪ ਹਾਜ਼ਰ ਹੋ ਕੇ ਅੰਮ੍ਰਿਤਸਰ ਦੇ ਬੁਚੜਾਂ ਨੂੰ ਮਾਰਨ ਦਾ ਦੋਸ਼ ਮੰਨਕੇ ਫਾਂਸੀ ਚੜ੍ਹ ਗਏ, ਤਿੰਨਾਂ ਨੂੰ ਰਾਏਕੋਟ ਫਾਂਸੀ ਦਿੱਤੀ ਗਈ। ਦੋ ਨੂੰ ਲੁਧਿਆਨੇ ਵਿਖੇ ਫਾਂਸੀ ਦਿੱਤੀ ਤੇ ੬੫ ਸਰੀਰਾਂ ਨੂੰ ਮਲੇਰਕੋਟਲੇ ਦੇ ਰੱਕੜ ਮੈਦਾਨ 'ਚ ਤੋਪਾਂ ਨਾਲ ਉਡਾਇਆ ਗਿਆ। ਇਕ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਇਹ ਸਾਰਾ ਕੁਝ ਬਾਈਕਾਟ ਦੇ ਅੰਦੋਲਨ ਨੂੰ ਕੁਚਲਣ ਵਾਸਤੇ ਤੇ ਆਮ ਲੋਕਾਂ ਨੂੰ ਇਸ ਅੰਦੋਲਨ ਤੋਂ ਦੂਰ ਰਹਿਣ ਵਾਸਤੇ ਕੀਤਾ ਗਿਆ। ਸਤਿਗੁਰੂ ਜੀ ਦੇ ਪ੍ਰੋਗ੍ਰਾਮ ਵਿਚ ਬੁੱਚੜਾਂ ਨੂੰ ਕਤਲ ਕਰਨ ਵਾਲੀ ਕੋਈ ਗਲ ਨਹੀਂ ਸੀ ਨ ਸਤਿਗੁਰੂ ਜੀ ਨੇ ਆਪਣੇ ਸਿਖਾਂ ਨੂੰ ਅਜੇਹਾ ਕਰਨ ਵਾਸਤੇ ਕੋਈ ਆਦੇਸ਼ ਦਿੱਤਾ ਸੀ।

ਅੰਗਰੇਜ਼ ਨੇ ਇਨ੍ਹਾਂ ਘਟਨਾਵਾਂ ਦੇ ਪਿੱਛੇ ਇਹ ਝੂਠ ਮੰਨ ਕੇ ਕਿ ਸਤਿਗੁਰੂ ਜੀ ਦਾ ਹੱਥ ਹੈ ਆਪ ਜੀ ਨੂੰ ਤੇ ਆਪ ਜੀ ਦੇ ਕੁਝ ਨਿਕਟ ਸਾਥੀਆਂ ਸੂਬਿਆਂ ਨੂੰ ਸ੍ਰੀ ਭੈਣੀ ਸਾਹਿਬ ਤੋਂ ੧੭ ਜਨਵਰੀ ੧੮੭੨ ਦੀ ਰਾਤ ਨੂੰ ਗ੍ਰਿਫਤਾਰ ਕਰਕੇ ਸਮੁੰਦਰੋਂ ਪਾਰ ਬਰਮਾ ਰੰਗੂਨ ਵਿਚ ਤੇ ਹੋਰ ਜੇਲ੍ਹਾਂ ਵਿੱਚ ਭੇਜ ਦਿੱਤਾ ਸੀ। ਸ੍ਰੀ ਭੈਣੀ ਸਾਹਿਬ ਪੁਲਿਸ ਦੀ ਪੱਕੇ ਤੋਰ ਤੇ ਚੌਕੀ ਬਿਠਾ ਕੇ ਸਤਿਗੁਰੂ ਜੀ ਦੇ ਸਿਖਾਂ ਦਾ ਆਪਸੀ ਮਿਲਨ ਤੇ ਇੱਕਠ ਉਪਰ ਪਾਬੰਦੀ ਲਾ ਦਿੱਤੀ। ਪੰਜਾਹ ਸਾਲ ਤੋਂ ਵੱਧ ਪੁਲਿਸ ਚੋਕੀ ਓਥੇ ਰਹੀ। ਅੰਗਰੇਜ਼ ਨੇ ਇਕ ਵਾਰ ਤਾਂ ਅੰਦੋਲਨ ਦਬਾਅ ਦਿੱਤਾ। ਸਤਿਗੁਰੂ ਜੀ ਜਾਂਦੀ ਵਾਰੀ ਕਹਿ ਗਏ ਸਨ ਕਿ ਜੋ ਆਜ਼ਾਦੀ ਦੀ ਅੱਗ ਆਪ ਲਾ ਚੱਲੇ ਹਨ ਇਹ ਬੁੱਝੇਗੀ ਨਹੀਂ। ਸਤਿਗੁਰੂ ਜੀ ਦੀਆਂ ਲੀਹਾਂ ਤੇ ਮਹਾਤਮਾ ਗਾਂਧੀ ਤੇ ਕਾਂਗਰਸ ਨੇ ਆਜ਼ਾਦੀ ਦੇ ਅੰਦੋਲਨ ਨੂੰ ਚਲਾਇਆ। ਆਜ਼ਾਦੀ ਹਾਸਲ ਕਰਨ ਲਈ ਹੋਰ ਵੀ ਗਰਮ ਲਹਿਰਾਂ ਚਲਦੀਆਂ ਰਹੀਆਂ। ੧੯੧੪ ਦੀ ਗਦਰੀ ਬਾਬਿਆਂ ਦੀ ਲਹਿਰ, ੧੯੧੯ ਦਾ ਜਲਿਆਂ ਵਾਲੇ ਬਾਗ ਦਾ ਕਾਂਡ, ੧੯੨੮-੨੯ ਦੀ ਭਗਤ ਸਿੰਘ ਦੇ ਸਾਥੀਆਂ ਦੀ ਲਹਿਰ, ਦੂਜੇ ਵਿਸ਼ਵ ਯੁਧ ਸਮੇਂ ਸੁਭਾਸ਼ ਚੰਦਰ ਬੋਸ਼ ਦਾ ਭਾਰਤ ਤੋਂ ਬਾਹਰ ਜਾਕੇ ਆਜ਼ਾਦ ਹਿੰਦ ਫੌਜ ਦਾ ਤਿਆਰ ਕਰਨਾ, ੧੯੪੬ ਵਿਚ ਫ਼ੌਜੀਆਂ ਦੀ ਬਗਾਵਤ। ਅੰਤ ਅੰਗਰੇਜ਼ਾਂ ਨੂੰ ਮਹਾਤਮਾ ਗਾਂਧੀ ਨਾਲ ਗਲ ਕਰਨੀ ਪਈ ਤੇ ਅਗਸਤ ੧੯੪੭ ਨੂੰ ਰਾਜ ਕਾਜ ਭਾਰਤ ਵਾਸੀਆਂ ਦੇ ਹਵਾਲੇ ਕਰਨਾ ਪਿਆ। ਅੰਗਰੇਜ਼ ਏਥੇ ਫੇਰ ਚਾਲਾਕੀ ਕਰ ਗਿਆ। ਅੰਗਰੇਜ਼ਾਂ ਦੀ ਸਾਜ਼ਸ਼ ਬੜੀ ਗਹਿਰੀ ਸੀ ਕਿ ਹਿੰਦੂ ਮੁਸਲਮਾਨਾਂ ਨੂੰ ਆਪਸ ਵਿਚ ਲੜਾ ਕੇ ਆਪਣੇ ਰਾਜ ਨੂੰ ਕੁਝ ਸਾਲ ਹੋਰ ਵਧਾਇਆ ਜਾਏ। ਕੌਮੀ ਲੀਡਰਾਂ ਨੇ ਇਹ ਕੁਝ ਨਾ ਹੋਣ ਦਿੱਤਾ। ਆਜ਼ਾਦ ਭਾਰਤ ਤੇ ਆਜ਼ਾਦ ਪਾਕਿਸਤਾਨ ਪਰਵਾਨ ਕਰਕੇ ੧੫ ਅਗਸਤ ੧੯੪੭ ਵਾਲੇ ਦਿਨ ਤੋਂ ਅੰਗਰੇਜ਼ਾਂ ਦਾ ਬੋਰੀਆ ਬਿਸਤਰ ਗੋਲ ਕਰ ਦਿੱਤਾ। ਏਸ ਗਲ ਨਾਲ ਸਤਿਗੁਰੂ ਜੀ ਦੇ ਪ੍ਰੋਗ੍ਰਾਮ ਦਾ ਇਕ ਲਖਸ਼ ਪੂਰਾ ਹੋਇਆ ਕਿ ਅੰਗਰੇਜ਼ ਦਾ ਕਬਜ਼ਾ ਟੁੱਟ ਗਿਆ। ਵੰਡ ਪਰਵਾਨ ਕਰਨੀ ਇਕ ਭਾਰੀ ਗਲਤੀ ਸੀ ਪਰ ਕੁਦਰਤ ਨੂੰ ਜੋ ਪਰਵਾਨ ਹੋਵੇ, ਉਹ ਹੋਕੇ ਰਹਿੰਦਾ ਹੈ। ਵੰਡ ਤੋਂ ਲੋਕਾਂ ਨੂੰ ਬੜੇ ਭਾਰੀ ਕਸ਼ਟ ਝਲਣੇ ਪਏ।

ਸਤਿਗੁਰੂ ਜੀ ਦੇ ਬਾਕੀ ਲਖਸ਼ ਅਜੇ ਅਧੂਰੇ ਹਨ। ਆਜ਼ਾਦੀ ਜ਼ਰੂਰ ਪ੍ਰਾਪਤ ਕਰ ਲਈ ਹੈ ਪਰ ਭਾਰਤੀ ਲੋਕਾਂ ਦੇ ਚਰਿੱਤ੍ਰ ਬੜੇ ਗਿਰ ਗਏ ਹਨ। ਸਮਾਜਕ ਕੁਰੀਤੀਆਂ ਦਾ ਬੋਲ ਵਾਲਾ ਹੈ। ਭ੍ਰਿਸ਼ਟਾਚਾਰ, ਚੋਰੀ, ਡਾਕੇ, ਕਤਲ, ਅਪਹਰਨ, ਮਾਰਧਾੜ, ਵਿਭਚਾਰ ਤੇ ਜਾਤਪਾਤ ਦੇ ਝਗੜੇ ਕਾਇਮ ਹਨ। ਫ਼ੌਜੀ ਸਾਜੋ ਸਾਮਾਨ, ਪਰਮਾਣੂ ਹਥਿਆਰਾਂ ਉਪਰ ਅਰਬਾਂ ਰੁਪਏ ਖਰਚ ਕਰਕੇ ਅੱਗ ਦੀ ਭੱਠੀ ਵਿਚ ਪਾਏ ਜਾ ਰਹੇ ਹਨ। ਇਨ੍ਹਾਂ ਸਾਰੇ ਕੰਮਾਂ ਵਲ ਕੌਣ ਧਿਆਨ ਦੇਵੇਗਾ। ਸੰਸਾਰ ਨੂੰ ਲੜਾਈਆਂ ਤੋਂ ਕੌਣ ਮੁਕਤ ਕਰਾਏਗਾ। ਆਜ਼ਾਦੀ ਹਾਸਲ ਕਰਨ ਤੋਂ ਬਾਦ ਭਾਰਤ ਆਪਣੇ ਕੀਮਤੀ ਸਾਧਨ ਵਰਤ ਕੇ ਆਤਮ ਨਿਰਭਰ ਹੋਇਆ ਹੈ। ਵਰਤਮਾਨ ਸਮੇਂ ਵਿਚ ਨਿਜੀ ਲਾਭ ਦੀ ਭਾਵਨਾ ਭਾਰਤ ਦੇ ਲੋਕਾਂ ਨੂੰ ਬੜੀ ਤੇਜ਼ੀ ਨਾਲ ਵਿਦੇਸ਼ੀਆਂ ਦੀ ਆਰਥਕ ਗੁਲਾਮੀ ਦੇ ਫੰਦੇ ਵਿਚ ਫਸਾ ਰਹੀ ਹੈ। ਬੜੇ ਜ਼ੋਰ ਨਾਲ ਵਿਦੇਸ਼ੀਆਂ ਨੂੰ ਸੱਦਾ ਦਿੱਤਾ ਜਾ ਰਿਹਾ ਹੈ। ਇਸ ਜੂਲੇ ਨੂੰ ਗਲੇ ਤੋਂ ਉਤਾਰਨ ਲਈ ਭਾਰਤ-ਵਾਸੀਆਂ ਨੂੰ ਬੜੀਆਂ ਕੁਰਬਾਨੀਆਂ ਦੇਣੀਆਂ ਪਈਆਂ ਸਨ। ਵਿਦੇਸ਼ੀ ਦੀ ਭਾਵਨਾ ਦਾ ਸਮਰਥਨ ਕਰਨਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੁਦੇਸ਼ੀ ਪ੍ਰੋਗ੍ਰਾਮ ਦੇ ਵਿਰੁਧ ਜਾਂਦਾ ਹੈ। ਸਤਿਗੁਰੂ ਜੀ ਦੇ ਬਸੰਤ ਦੇ ਪਵਿੱਤ੍ਰ ਦਿਹਾੜੇ ਸਾਡੀ ਸੋਚ ਤੇ ਵਿਚਾਰ ਦਾ ਵਿਸ਼ਾ ਹੈ ਕਿ ਵਿਦੇਸ਼ੀ ਆਰਥਕ ਗੁਲਾਮੀ ਤੋਂ ਭਾਰਤਵਾਸੀ ਕਿਵੇਂ ਬਚੇ ਰਹਿ ਸਕਦੇ ਹਨ।

- ਡਾ. ਲਖਵੀਰ ਸਿੰਘ

# ਆਜ਼ਾਦੀ ਸੰਗਰਾਮ ਦੀ ਸਿਰਮੌਰ ਸ਼ਖ਼ਸੀਅਤ

# ਸਤਿਗੁਰੂ ਰਾਮ ਸਿੰਘ ਜੀ

ਭਾਈ ਮਹਾਰਾਜ ਸਿੰਘ ਨੂੰ ਕੈਦ ਕਰਕੇ ਜਲਾਵਤਨ ਕਰ ਦੇਣ ਤੋਂ ਬਾਅਦ ਅੰਗਰੇਜ਼ ਗਵਰਨਰ ਡਲਹੌਜੀ ਨੇ ਇਹ ਦਾਅਵਾ ਕਰ ਦਿੱਤਾ ਸੀ ਰਾਜਨੀਤਕ ਪੱਖ ਤੋਂ ਸਿੱਖਾਂ ਦੀ ਹੋਂਦ ਖਤਮ ਕਰ ਦਿੱਤੀ ਗਈ ਹੈ ਪਰ ਅੰਗਰੇਜ਼ ਨੂੰ ਇਹ ਪਤਾ ਨਹੀਂ ਸੀ ਕਿ ਤੱਤੀਆਂ ਤਵੀਆਂ 'ਤੇ ਬੈਠ ਕੇ, ਬੰਦ-ਬੰਦ ਕਟਵਾ ਕੇ, ਪੁੱਠੀਆਂ ਖੱਲਾਂ ਲੁਹਾ ਕੇ, ਚਰਖੜੀਆਂ 'ਤੇ ਚੜ੍ਹ ਕੇ ਵੀ ਸਰਬੱਤ ਦਾ ਭਲਾ ਮੰਗਣ ਵਾਲੀ ਇਹ ਕੌਮ ਇੰਜ ਦਾਅਵਿਆਂ ਨਾਲ ਖਤਮ ਹੋਣ ਵਾਲੀ ਨਹੀਂ। ਘੋਰ ਗੁਲਾਮੀ ਦੀ ਸੰਕਟ ਦੀ ਘੜੀ ਵਿੱਚ ਬਸੰਤ ਪੰਚਮੀ ਵਾਲੇ ਦਿਨ 3 ਫਰਵਰੀ 1816 ਈਸਵੀ ਨੂੰ ਪਿੰਡ ਰਾਈਆਂ ਜਿਲਾ ਲੁਧਿਆਣਾ ਵਿੱਚ ਮਾਤਾ ਸਦਾ ਕੌਰ ਦੀ ਕੁੱਖੋਂ ਪਿਤਾ ਜੱਸਾ ਸਿੰਘ ਦੇ ਘਰ ਜਨਮੇ ਭਾਈ ਰਾਮ ਸਿੰਘ ਨੇ ਅੰਗਰੇਜ਼ ਖਿਲਾਫ਼ ਵੱਡਾ ਜੇਹਾਦ ਛੇੜ ਕੇ ਪੰਜਾਬ ਵਿੱਚ ਆਜ਼ਾਦੀ ਦਾ ਬਿਗਲ ਵਜਾ ਦਿੱਤਾ ਅਤੇ ਪੂਰਨ ਸਿੱਖ ਸਵੈਰਾਜ ਸਥਾਪਤ ਕਰਨ ਦੀ ਠਾਣ ਲਈ। 1837 ਈ. ਨੂੰ ਆਪ ਭਰ ਜਵਾਨੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਭਰਤੀ ਹੋ ਗਏ। 1834 ਈ. ਵਿੱਚ ਇੱਕ ਵਾਰ ਆਪ ਆਪਣੀ ਪਲਟਨ ਨਾਲ ਪਸ਼ੌਰ ਜਾਂਦੇ ਸਮੇਂ ਹਜ਼ਰੋਂ ਸਾਹਿਬ ਠਹਿਰੇ ਅਤੇ ਬਾਬਾ ਬਾਲਕ ਸਿੰਘ ਜੀ ਦੀ ਸ਼ਖਸੀਅਤ ਤੋਂ ਬਹੁਤ ਪ੍ਰਭਾਵਤ ਹੋਏ। ਭਾਈ ਰਾਮ ਸਿੰਘ ਦੀ ਸ਼ਰਧਾ, ਗੁਰਸਿੱਖੀ, ਸਿਮਰਨ ਅਤੇ ਦ੍ਰਿੜ੍ਹ ਆਤਮ ਵਿਸ਼ਵਾਸ ਤੋਂ ਪ੍ਰਭਾਵਤ ਹੋ ਕੇ ਬਾਬਾ ਬਾਲਕ ਸਿੰਘ ਜੀ ਨੇ ਭਾਈ ਰਾਮ ਸਿੰਘ ਜੀ ਨੂੰ 5 ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਅਤੇ ਪੰਜਾਬ ਵਿੱਚ ਸਿੱਖੀ ਦਾ ਪ੍ਰਚਾਰ ਕਰਨ ਦਾ ਉਪਦੇਸ਼ ਦਿੱਤਾ।

1839 ਵਿੱਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਤੋਂ ਬਾਅਦ ਬਾਬਾ ਰਾਮ ਸਿੰਘ ਨੇ ਮਹਾਰਾਜੇ ਦੇ ਵੰਸ਼ ਵਿੱਚ ਗੱਦੀ ਪ੍ਰਾਪਤੀ ਲਈ ਹੋਏ ਪਰਵਾਰਕ ਕਤਲੇਆਮ ਅਤੇ ਸਿੱਖ ਰਾਜ ਦੀ ਢਹਿੰਦੀ ਕਲਾ ਨੂੰ ਅੱਖੀਂ ਵੇਖਿਆ। 1845 ਈ. ਵਿੱਚ ਮੁਦਕੀ ਦੀ ਲੜਾਈ ਸਮੇਂ ਪਹਿਲਾਂ ਹੀ ਕਹਿ ਦਿੱਤਾ ਸੀ ਕਿ ਹੁਣ ਲੜਾਈ ਵਿੱਚ ਫੌਜਾਂ ਦੀ ਜਿੱਤ ਨਹੀਂ ਹੋਵੇਗੀ ਕਿਉਂਕਿ ਰਾਜੇ ਗੱਦਾਰ, ਦੇਸ਼ ਧਰੋਹੀ ਅਤੇ ਅੰਦਰੋਂ ਅੰਗਰੇਜ਼ ਨਾਲ ਮਿਲੇ ਹੋਏ ਹਨ। ਫੌਜ ਦੀ ਨੌਕਰੀ ਛੱਡ ਕੇ ਆਪ ਭੈਣੀ ਰਾਈਆਂ (ਲੁਧਿਆਣਾ) ਵਾਪਸ ਆ ਗਏ। ਉਨ੍ਹਾਂ ਵੇਖਿਆ ਲੋਕ ਗੁਲਾਮੀ ਦੀ ਗੂੜ੍ਹੀ ਨੀਂਦ ਸੌਂ ਰਹੇ ਹਨ, ਲੋਕ ਆਪਣੇ ਧਰਮ, ਵਿਰਸੇ, ਬੋਲੀ, ਸਭਿਆਚਾਰਕ ਅਤੇ ਭਾਈਚਾਰਕ ਸਾਂਝ ਨਾਲੋਂ ਟੁੱਟ ਕੇ ਅੰਗਰੇਜ਼ ਦੇ ਹਾਮੀ ਹੋ ਗਏ ਹਨ। ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸੰਕਲਪ ਦੀ ਸਿੱਖੀ ਨੂੰ ਮੁੜ ਸਥਾਪਤ ਕਰਨ ਲਈ 12 ਅਪ੍ਰੈਲ 1857 ਈ. ਨੂੰ ਵਿਸਾਖੀ ਵਾਲੇ ਦਿਨ ਨਾਂਦੇੜ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਰਿਆਦਾ ਭਾਈ ਰਾਇ ਸਿੰਘ ਦੁਆਰਾ ਮੰਗਵਾ ਕੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਅਤੇ ਭੈਣੀ ਸਾਹਿਬ ਵਿੱਚ ਚਿੱਟਾ ਝੰਡਾ ਲਹਿਰਾ ਕੇ ਇੱਕ ਅਜਿਹੀ ਰਾਜਨੀਤਕ, ਧਾਰਮਕ ਅਤੇ ਆਤਮਕ ਆਵਾਜ਼ ਬੁਲੰਦ ਕੀਤੀ ਜਿਸ ਦੀ ਗੂੰਜ ਦੇਸ਼ ਦੇ ਕੋਨੇ ਕੋਨੇ ਵਿੱਚ ਫੈਲ ਗਈ। ਸਭ ਤੋਂ ਪਹਿਲਾਂ ਧਾਰਮਕ ਸਥਾਨਾਂ ਦੀ ਸਾਂਭ ਸੰਭਾਲ ਦੇ ਨਾਲ ਨਾਲ ਆਪ ਨੇ ਸਮਾਜਕ ਬੁਰਾਈਆਂ ਵਿਰੁੱਧ ਆਵਾਜ਼ ਉਠਾਈ। ਆਪ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ 22 ਹਿੱਸਿਆਂ ਵਿੱਚ ਵੰਡ ਕੇ ਲੋਕਾਂ ਨੂੰ ਹਲੂਣ ਕੇ ਜਗਾਉਣ ਲਈ 22 ਸੂਬੇ ਨਿਯੁਕਤ ਕਰ ਦਿੱਤੇ ਜੋ ਆਪਣੇ ਆਪਣੇ ਇਲਾਕਿਆਂ ਵਿੱਚ ਉਲੀਕੇ ਪ੍ਰੋਗਰਾਮਾਂ ਦਾ ਪ੍ਰਚਾਰ ਤੇ ਪ੍ਰਸਾਰ ਕਰਦੇ। ਆਪ ਨੇ ਕੁੜੀਆਂ ਮਾਰਨ, ਵੇਚਣ, ਵੱਟਾ ਕਰਨ, ਬਾਲ ਵਿਆਹ ਵਿਰੁੱਧ ਪ੍ਰਚਾਰ ਕੀਤਾ। ਇਤਿਹਾਸਕਾਰ ਸ੍ਰ. ਕਪੂਰ ਸਿੰਘ ਆਈ.ਸੀ.ਐੱਸ ਆਪਣੀ ਕਿਤਾਬ 'ਸਪਤਸ੍ਰਿੰਗ' ਵਿੱਚ ਬਾਬਾ ਰਾਮ ਸਿੰਘ ਬਾਰੇ ਲਿਖਦੇ ਹਨ -

''ਭਾਰਤ ਵਨਾਮਧਾਰੀ ਪੰਥ ਦੇ ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿੱਚ ਕੋਈ ਵੀ ਅਜਿਹਾ ਇਤਿਹਾਸਕ ਵਿਅਕਤੀ ਨਹੀਂ ਹੋਇਆ ਜਿਸ ਨੇ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਇੰਨਾ ਹਮਾਗੀਰ ਤੇ ਉਚਾ ਰੱਖਿਆ ਹੋਵੇ।''

ਬਾਬਾ ਰਾਮ ਸਿੰਘ ਜੀ ਆਪ ਘੋੜਿਆਂ ਤੇ ਜਥਿਆਂ ਅਤੇ ਵੱਡੇ ਕਾਫਲਿਆਂ ਸਮੇਤ ਪਿੰਡ-ਪਿੰਡ, ਸ਼ਹਿਰ-ਸ਼ਹਿਰ ਗਏ, ਗੁਰਬਾਣੀ, ਗੁਰਸਿੱਖੀ ਦਾ ਪ੍ਰਚਾਰ ਕੀਤਾ। 1857 ਈ. ਵਿੱਚ ਆਪ ਨੇ ਪੰਜ (5) ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਮੰਗਵਾ ਕੇ ਪਾਠ ਆਰੰਭ ਕੀਤੇ। ਥੋੜ੍ਹੇ ਦਿਨਾਂ ਵਿੱਚ ਹੀ ਇਹਨਾਂ ਬੀੜਾਂ ਦੀ ਗਿਣਤੀ 25 ਹੋ ਗਈ ਜਿੱਥੇ ਆਪ ਨੇ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇਖਾਨੇ ਤੋਂ ਪੰਜ ਗ੍ਰੰਥੀ, ਬਾਈ ਬਾਰਾਂ, ਭਗਤ ਬਾਣੀਆਂ ਦੀਆਂ ਪੋਥੀਆਂ ਛਪਵਾ ਕੇ ਸੰਗਤਾਂ ਵਿੱਚ ਪਾਠ ਕਰਨ ਲਈ ਵੰਡੀਆਂ ਉਥੇ ਸ੍ਰ. ਬੂਟਾ ਸਿੰਘ ਲਾਹੌਰ ਦੀ ਆਫਤਾਬ ਪ੍ਰੈਸ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਛਪਵਾਈਆਂ। ਜਿੱਥੇ ਬਾਬਾ ਰਾਮ ਸਿੰਘ ਜੀ ਨੇ 1863 ਈ. ਵਿੱਚ ਪਿੰਡ ਸਿਆੜ ਵਿਖੇ ਮਾਈਆਂ ਨੂੰ ਸਿੰਘਾਂ ਦੇ ਬਰਾਬਰ ਦਾ ਰੁਤਬਾ ਦੇ ਕੇ ਅੰਮ੍ਰਿਤ ਦੀ ਦਾਤ ਬਖਸ਼ੀ ਉਥੇ 3 ਜੂਨ 1863 ਈ. ਨੂੰ ਪਿੰਡ ਖੋਟੇ ਵਿਖੇ ਪੰਡਤਾਂ ਦੁਆਰਾ ਕੀਤੇ ਜਾਂਦੇ ਖਰਚੀਲੇ ਵਿਆਹਾਂ ਦਾ ਤਿਆਗ ਕਰਕੇ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹ ਕੇ ਸਾਦੇ ਆਨੰਦ ਕਾਰਜ ਦੀ ਰਸਮ ਦਾ ਆਗਾਜ਼ ਕੀਤਾ। ਉਸ ਸਮੇਂ ਗਰੀਬ, ਅਮੀਰ, ਨੌਕਰ, ਦਰਬਾਰੀ, ਸਰਦਾਰ ਸਭ ਨਾਮਧਾਰੀ ਸੱਜਣ ਲੱਗੇ। ਬਾਬਾ ਰਾਮ ਸਿੰਘ ਨੇ ਲੋਕਾਂ ਨੂੰ ਜਨਮ ਤੋਂ ਲੈ ਕੇ ਮਰਨ ਤੱਕ ਦੀ ਹਰ ਰਸਮ ਨੂੰ ਜੀਵਨ ਜਾਚ ਲਈ ਲੜੀਆਂ ਵਿੱਚ ਪਰੋਇਆ। ਉਨ੍ਹਾਂ ਸੰਗਤਾਂ ਦੇ ਨਾਮ ਰਹਿਤਨਾਮੇ ਜਾਰੀ ਕੀਤੇ ਜਿਨ੍ਹਾਂ ਨੂੰ ਹੁਕਮਨਾਮਿਆਂ ਨਾਲ ਯਾਦ ਕੀਤਾ ਜਾਂਦਾ ਹੈ, ਜਿਨ੍ਹਾਂ ਦੀ ਕੁਲ ਗਿਣਤੀ 64 ਹੈ।

ਆਪ ਮੰਗਤ ਦੇ ਨਾਂ ਜਾਰੀ ਹੁਕਮਨਾਮੇ ਵਿੱਚ ਗੁਰਬਾਣੀ ਸਬੰਧੀ ਲਿਖਦੇ ਹਨ -

"ਪਿਛਲੀ ਰਾਤ ਉਠ ਕੇ ਗੜਵਾ ਲਜਾਇਕਪ ਮਦਾਨੇ ਹੋਇ ਆਉਣਾ, ਗੜਵਾ ਮਾਂਜਣਾ ਦੋ ਵਾਰੀ...ਦਾਤਨ ਕਰਨੀ ਫਿਰ ਇਸ਼ਨਾਨ ਕਰਨਾ, ਬਾਣੀ ਪੜ੍ਹਣੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ ਬੀਬੀ ਸਰਬ ਨੇ ਜਪੁ ਜਾਪੁ ਦੁਹਾਂ ਦੇ ਹਜਾਰੇ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਏਤਨੀ ਤਾਂ ਜਰੂਰ ਹੀ ਕੰਠ ਕਰ ਲੈਣੀ।"

ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਤਿਕਾਰ ਅਤੇ ਗੁਰ ਸ਼ਬਦ ਸਬੰਧੀ ਉਨ੍ਹਾਂ ਲਿਖਿਆ

"ਹਰ ਬਖਤ ਗੁਰੂ ਸਾਹਿਬ ਅੱਗੇ ਬੇਨਤੀ ਕਰਨੀ ਜੋ ਤੈ ਗੁਰੂ ਰੂਪ ਧਾਰ ਕੇ ਹੁਕਮ ਦਿੱਤਾ ਹੈ ਗ੍ਰੰਥ ਸਾਹਿਬ ਮੈ ਉਹ ਹੁਕਮੁ ਤੂ ਮੈਨੂੰ ਸਦਾ ਈ ਮਨਾਈ... ਸਿੱਖੀ ਤਾਂ ਭਾਈ ਗੁਰ ਸ਼ਬਦ ਦੇ ਮੰਨਣ ਦੀ ਹੈ ਬਿਨਾ ਗੁਰਸ਼ਬਦ ਮੰਨੇ ਸਿੱਖ, ਸਿੱਖ ਨਹੀਂ ਬਣਦਾ ਨਹੀਂ ਸਾਧ ਬਣਦਾ ਹੈ ਭਾਮੇ ਕਿਤਨੇ ਬਾਣੇ ਬਣਾਵੇ ਕੋਈ।"

ਬਾਬਾ ਰਾਮ ਸਿੰਘ ਜੀ ਦੇ ਸਿੱਖੀ ਪ੍ਰਚਾਰ ਨਾਲ ਲੱਖਾਂ ਲੋਕ ਨਾਮਧਾਰੀ ਸਜ ਗਏ ਲੋਕਾਂ ਦੇ ਮੂੰਹਾਂ 'ਤੇ ਬੋਲੀਆਂ ਚੜ੍ਹ ਗਈਆਂ। ਅੱਜ ਵੀ ਲੋਕ ਬੋਲੀਆਂ ਵਿੱਚ ਮੌਜੂਦ ਹਨ -

"ਕੱਛਾ, ਡੋਲ ਤੇ ਵਾਹਿਗੁਰੂ ਬੋਲੀਂ
ਬਣ ਜਾ ਨਾਮਧਾਰੀਆ"
"ਰੁਤਕਾ, ਜਾਗਪੁਰ, ਮੋਹੀ
ਤਿੰਨ ਪਿੰਡ ਕੂਕਿਆਂ ਦੇ"
"ਦੋਏ ਨੰਗਲ, ਜਤਾਰਾਂ ਤੇ
ਸਰਾਭਾ ਕੂਕੇ ਬਣ ਜਾਣਗੇ"
"ਲਾਹਦੇ ਸਿਰੋਂ ਪਰਾਂਦਾ
ਕੂਕਣ ਬਣ ਕੁੜੀਏ"

ਲੋਕਾਂ ਨੂੰ ਆਤਮਕ ਅਤੇ ਧਾਰਮਕ ਤੌਰ ਤੇ ਜਾਗਰੂਕ ਕਰਕੇ ਜਮੀਰਾਂ ਨੂੰ ਜਗਾ ਕੇ ਅੰਗਰੇਜ਼ ਸਰਕਾਰ ਤੋਂ ਭਾਰਤ ਨੂੰ ਆਜ਼ਾਦ ਕਰਾਉਣ ਲਈ ਬਾਬਾ ਰਾਮ ਸਿੰਘ ਨੇ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਦੁਨੀਆਂ ਵਿੱਚ ਪਿਛਲੇ ਇਤਿਹਾਸ ਮੁਤਾਬਕ ਪਹਿਲੀ ਵਾਰ ਨਾ-ਮਿਲਵਰਤਨ ਅਤੇ ਸਵਦੇਸ਼ੀ ਦਾ ਹਥਿਆਰ ਵਰਤਿਆ। ਉਨ੍ਹਾਂ ਪੂਰੇ ਦੇਸ਼ ਦੇ ਕੋਨੇ ਕੋਨੇ ਵਿੱਚ ਇਹ ਆਵਾਜ ਪਹੁੰਚਾ ਦਿੱਤੀ ਕਿ ਹਿੰਦੁਸਤਾਨੀਓ ਅੰਗਰੇਜ਼ਾਂ ਦਾ ਬਾਈਕਾਟ ਕਰ ਦਿਓ। ਉਨ੍ਹਾਂ ਅੰਗਰੇਜ਼ ਦੀ ਨੌਕਰੀ, ਵਿਦੇਸ਼. ਮਿੱਲਾਂ ਵਿੱਚ ਤਿਆਰ ਵਸਤੂਆਂ, ਅੰਗਰੇਜ਼ੀ ਸਕੂਲਾਂ ਕਾਲਜਾਂ ਕਚਹਿਰੀਆਂ ਦਾ ਪੂਰਨ ਬਾਈਕਾਟ ਕਰਕੇ 1860 ਈ. ਵਿੱਚ ਆਪਣਾ ਕੂਕਾ ਡਾਕ ਪ੍ਰਬੰਧ ਲਾਗੂ ਕਰ ਦਿੱਤਾ। ਅਦਾਲਤੀ ਫੈਸਲਿਆਂ ਲਈ ਪੰਚਾਇਤਾਂ, ਸੰਥਾਂ ਬਣਾ ਕੇ ਸੂਬਾ ਗਿਆਨੀ ਰਤਨ ਸਿੰਘ ਮੰਡੀ ਕਲਾਂ ਨੂੰ ਜੱਜ ਨਿਯੁਕਤ ਕਰ ਦਿੱਤਾ। ਪੜ੍ਹਾਈ ਵਿੱਚ ਧਰਮਸ਼ਾਲਾਵਾਂ ਅਤੇ ਡੇਰਿਆਂ ਨੂੰ ਪਹਿਲ ਦਿੱਤੀ। ਰੇਲਗੱਡੀਆਂ ਦਾ ਬਾਈਕਾਟ ਕਰਕੇ ਆਪਣੇ ਗੱਡਿਆਂ, ਊਠਾਂ, ਘੋੜਿਆਂ ਦੀ ਵਰਤੋਂ ਦਾ ਪ੍ਰਚਾਰ ਕੀਤਾ। ਨਾਮਧਾਰੀਆਂ ਜੋਸ਼ ਵਿੱਚ ਆਪਣੇ ਦੀਵਾਨਾਂ ਵਿੱਚ ਗਾਉਣਾ ਸ਼ੁਰੂ ਕਰ ਦਿੱਤਾ ਕਿ -

"ਇੱਥੋਂ ਚੁੱਕ ਲੈ ਫਰੰਗੀਆਂ
ਡੇਰਾ ਖਾਲਸੇ ਨੇ ਰਾਜ ਕਰਨਾ"

ਬਾਬਾ ਰਾਮ ਸਿੰਘ ਨੇ ਆਜ਼ਾਦੀ ਪ੍ਰਾਪਤੀ ਲਈ ਵਿਦੇਸ਼ਾਂ ਨਾਲ ਸਬੰਧ ਸਥਾਪਤ ਕੀਤੇ। ਉਨ੍ਹਾਂ ਰੂਸ, ਕਸ਼ਮੀਰ, ਹੈਦਰਾਬਾਦ, ਲਖਨਊ, ਨੇਪਾਲ ਗਵਾਲੀਅਰ ਦੇ ਰਾਜਿਆਂ ਨਾਲ ਆਜ਼ਾਦੀ ਸਬੰਧੀ ਵਿਚਾਰਾਂ ਸ਼ੁਰੂ ਕਰ ਲਈਆਂ। ਅੰਗਰੇਜ਼ ਹਾਕਮ ਕੈਪਟਨ ਜੇ.ਸੀ.ਪੀ ਬੇਲੀ 1868 ਦੀ ਆਪਣੀ ਰਿਪੋਰਟ ਵਿੱਚ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਲਿਖਦਾ ਹੈ ਕਿ -

"ਕਾਬੁਲ ਦੇ ਅਮੀਰ ਅਬਦੁਲ ਰਜਾਕ ਨੇ ਆਪਣੇ ਦੋ ਪੁੱਤਰ ਭੈਣੀ ਸਾਹਿਬ ਵਿਖੇ ਰਾਮ ਸਿੰਘ ਦੇ ਸਿੱਧਾਂਤਾਂ ਦੀ ਜਾਣਕਾਰੀ ਲੈਣ ਵਾਸਤੇ ਭੇਜੇ...ਇਹ ਜਾਣਨਾ ਇੱਕ ਦਿਲਚਸਪ ਗੱਲ ਹੋਵੇਗੀ ਕਿ ਇੱਕ ਪੇਂਡੂ ਤਰਖਾਣ ਦੀ ਪ੍ਰਸਿੱਧੀ ਏਨੀ ਦੂਰ ਤੱਕ ਪਹੁੰਚ ਚੁੱਕੀ ਹੈ।"

ਬਾਬਾ ਰਾਮ ਸਿੰਘ ਨੇ ਕਸ਼ਮੀਰ ਵਿੱਚ 'ਕੂਕਾ ਪਲਟਣ' ਦੀ ਸਥਾਪਨਾ ਕਰਕੇ ਸ੍ਰ. ਹੀਰਾ ਸਿੰਘ ਸਢੋਰਾ ਨੂੰ ਉਸਦਾ ਕਮਾਂਡਰ ਅਤੇ ਨੇਪਾਲ ਵਿੱਚ ਰਜਮੈਂਟ ਦੀ ਸਥਾਪਤੀ ਕਰਕੇ ਭਾਈ ਕਾਨ੍ਹ ਸਿੰਘ ਨਿਹੰਗ ਨੂੰ ਉਸਦਾ ਰਾਜਦੂਤ ਨਿਯੁਕਤ ਕਰ ਦਿੱਤਾ। ਅੰਗਰੇਜ਼ ਇਸ ਧਾਰਮਕ ਲਹਿਰ ਦੇ ਰਾਜਨੀਤਕ ਮਨਸੂਬੇ ਵੇਖ ਕੇ ਅੰਦਰ ਤੱਕ ਕੰਬ ਗਿਆ। ਉਸ ਨੂੰ ਹੱਥਾਂ ਪੈਰਾਂ ਦੀ ਪੈ ਗਈ। ਪਰ ਅੰਗਰੇਜ਼ ਕੋਲ ਕੋਈ ਕਾਨੂੰਨ ਨਹੀਂ ਸੀ ਕਿ ਉਹ ਨਾਮਧਾਰੀ ਲਹਿਰ ਵੱਲ ਵਿਰੋਧੀ ਕਾਰਵਾਈ ਵਾਲੀ ਨਜ਼ਰ ਨਾਲ ਦੇਖਦਾ।

ਅਚਾਨਕ ਉਨ੍ਹੀਂ ਦਿਨੀਂ ਕੁੱਝ ਨਾਮਧਾਰੀ ਅੰਮ੍ਰਿਤਸਰ ਹਰਿਮੰਦਰ ਸਾਹਿਬ ਦਰਸ਼ਨ ਕਰਨ ਚਲੇ ਗਏ। ਉਨ੍ਹਾਂ ਹਰਿਮੰਦਰ ਸਾਹਿਬ ਦੇ ਗੇਟ ਦੇ ਨੇੜੇ ਹੀ ਗਊਆਂ ਦਾ ਬੁਚੜਖਾਨਾ ਵੇਖਿਆ। ਜਿੱਥੋਂ ਕਾਂ, ਇੱਲਾਂ ਮਾਸ ਦੀਆਂ ਬੋਟੀਆਂ ਚੁੱਕ ਕੇ ਸਰੋਵਰ ਵਿੱਚ ਅਤੇ ਪਰਿਕਰਮਾ ਵਿੱਚ ਸੁੱਟ ਰਹੇ ਸਨ, ਜਿਸ ਨਾਲ ਸਰੋਵਰ ਦੀ ਪਵਿੱਤਰਤਾ ਭੰਗ ਹੋ ਰਹੀ ਸੀ। ਉਨ੍ਹਾਂ ਬੁਚੜਾਂ ਨੂੰ ਵਰਜਿਆ ਪਰ ਕਹਾਣੀ ਕਤਲੇਆਮ 'ਤੇ ਪਹੁੰਚ ਗਈ। ਏਸੇ ਤਰ੍ਹਾਂ ਦੀ ਘਟਨਾ ਹੀ ਉਨ੍ਹੀਂ ਦਿਨੀਂ ਰਾਏਕੋਟ ਵਾਪਰੀ। ਅੰਗਰੇਜ਼ ਨਾਮਧਾਰੀਆਂ ਪ੍ਰਤੀ ਕਿਸੇ ਕਾਨੂੰਨੀ ਕਾਰਵਾਈ ਕਰਨ ਦਾ ਬਹਾਨਾ ਹੀ ਭਾਲਦਾ ਸੀ। ਉਨ੍ਹਾਂ ਨਾਮਧਾਰੀਆਂ ਨੂੰ 15 ਜੁਲਾਈ 1871 ਈ. ਨੂੰ ਰਾਏਕੋਟ ਵਿਖੇ, 15 ਸਤੰਬਰ 1871 ਨੂੰ ਅੰਮ੍ਰਿਤਸਰ ਵਿਖੇ ਅਤੇ 26 ਨਵੰਬਰ 1871 ਈ. ਨੂੰ ਲੁਧਿਆਣਾ ਵਿਖੇ ਫਾਂਸੀਆਂ 'ਤੇ ਲਟਕਾ ਦਿੱਤਾ। ਪਿੰਡ ਪਿੰਡ ਛਾਪੇ ਮਾਰ ਕੇ ਸਰਗਰਮ, ਮੁੱਖੀ, ਜਥੇਦਾਰ, ਸੂਬਿਆਂ ਨੂੰ ਗ੍ਰਿਫਤਾਰ ਕਰ ਲਿਆ। ਜਾਇਦਾਦਾਂ ਜ਼ਬਤ ਕਰ ਲਈਆਂ। ਦੀਵਾਨਾਂ, ਪਾਠਾਂ ਅਤੇ ਨਾਮਧਾਰੀਆਂ ਦੇ ਇੱਕਠਾਂ 'ਤੇ ਪਾਬੰਦੀ ਲਗਾ ਦਿੱਤੀ। ਅੰਗਰੇਜ਼ ਬਾਬਾ ਰਾਮ ਸਿੰਘ ਨੂੰ ਬਹੁਤ ਹੀ ਖਤਰਨਾਕ ਵਿਅਕਤੀ ਸਮਝਦਾ ਸੀ। ਐਡਵਾਰਡ ਬੇਲੀ ਆਪਣੀ ਰਿਪੋਰਟ ਵਿੱਚ ਲਿਖਦਾ ਹੈ -

"ਇਹ (ਗੁਰੂ ਰਾਮ ਸਿੰਘ) ਬਹੁਤ ਹੀ ਖਤਰਨਾਕ ਵਿਅਕਤੀ ਹੈ। ਸ਼ਾਇਦ ਹੁਣ ਭਾਰਤ ਵਿੱਚ ਸਭ ਤੋਂ ਵੱਧ ਖਤਰਨਾਕ।"

ਐਨਸਾਈਕਲੋਪੀਡੀਆ ਬ੍ਰਿਟੇਨਿਕਾ ਭਾਗ 8 ਪੰਨਾ 143 'ਤੇ ਲਿਖਿਆ ਹੈ -

"ਰਾਮ ਸਿੰਘ ਸਿੱਖ ਦਾਰਸ਼ਨਿਕ, ਸੁਧਾਰਕ, ਅੰਗਰੇਜ਼ੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਰਤਣ ਵਾਲਾ ਪਹਿਲਾ ਭਾਰਤੀ ਹੈ।"

17 ਜਨਵਰੀ 1872 ਨੂੰ ਅੰਗਰੇਜ਼ ਡਿਪਟੀ ਕਮਿਸ਼ਨਰ ਐਲ.ਕਾਵਨ ਨੇ ਮਲੇਰ ਕੋਟਲਾ ਦੀ ਘਟਨਾ ਵਿੱਚ ਫੜੇ ਹੋਏ ਨਾਮਧਾਰੀਆਂ ਨੂੰ ਬਿਨਾ ਮੁਕਦਮਾ ਚਲਾਏ

ਤੋਪਾਂ ਨਾਲ ਉੜਾ ਦਿੱਤਾ ਜਿਨ੍ਹਾਂ ਦੀ ਗਿਣਤੀ 65 ਸੀ। ਬਾਲਕ ਬਿਸ਼ਨ ਸਿੰਘ ਦੇ ਅੰਗਰੇਜ਼ ਦੀ ਦਾੜ੍ਹੀ ਨੂੰ ਝਪਟ ਪੈਣ ਕਰਕੇ ਮੌਕੇ 'ਤੇ ਹੀ ਟੋਟੇ ਟੋਟੇ ਕਰਕੇ ਸ਼ਹੀਦ ਕਰ ਦਿੱਤਾ। 18 ਜਨਵਰੀ 1872 ਈ. ਨੂੰ ਬਾਬਾ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀ ਸੂਬਿਆਂ ਨੂੰ ਕਾਲੇ ਪਾਣੀ ਭੇਜ ਦਿੱਤਾ। ਅੰਗਰੇਜ਼ ਨੇ ਬਾਹਰੀ ਰੂਪ ਵਿਚ ਭਾਵੇਂ ਕੂਕਾ ਅੰਦੋਲਨ ਦੀਆਂ ਕਾਰਵਾਈਆਂ ਪਾਬੰਦੀਆਂ ਅਤੇ ਸਖਤੀਆਂ ਨਾਲ ਠੱਪ ਕਰ ਦਿੱਤੀਆਂ ਪਰ ਅੰਗਰੇਜ਼ ਪ੍ਰਤੀ ਅੰਦਰੂਨੀ ਜੰਗ ਉਵੇਂ ਹੀ ਚਲਦੀ ਰਹੀ। ਬਰਮਾ (ਰੰਗੂਨ) ਤੋਂ ਚਿੱਠੀ ਪੱਤਰਾਂ ਰਾਹੀਂ ਦੇਸ਼ਾਂ ਵਿਦੇਸ਼ਾਂ ਨਾਲ ਅਤੇ ਆਜ਼ਾਦੀ ਪ੍ਰਾਪਤੀ ਦੇ ਅਜਿਹੇ ਅਧਿਆਏ ਦੀ ਸਿਰਜਨਾ ਕੀਤੀ ਜਿਸ ਨੂੰ ਡਾ. ਪੀ.ਸੀ ਰਾਏ (ਇਤਿਹਾਸਕਾਰ) ਆਪਣੀ ਕਲਮ ਨਾਲ ਲਿਖਦਾ ਹੈ -

"ਇਹ ਗੱਲ ਮੰਨਣੀ ਹੀ ਪਵੇਗੀ ਕਿ ਗੁਰਚਰਨ ਸਿੰਘ ਦੇ ਕੰਮ ਨੇ ਉਨੀਵੀਂ ਸਦੀ ਦੇ ਭਾਰਤ ਦੀ ਆਜ਼ਾਦੀ ਲਹਿਰ ਨੂੰ ਸੇਂਟਪੀਟਰਸਬਰਗ ਤੋਂ ਬਰਮਾ ਤੱਕ ਫੈਲਾਅ ਦਿੱਤਾ ਸੀ ਅਤੇ ਆਜ਼ਾਦੀ ਦੇ ਇਤਿਹਾਸ ਵਿੱਚ ਗੁਰੂ ਰਾਮ ਸਿੰਘ ਮੋਲਮੀਨ ਜੇਹਲ ਦੇ ਕਾਂਸਟੇਬਲ ਹਰਨਾਮ ਸਿੰਘ, ਭੈਣੀ ਸਾਹਿਬ ਦੇ ਗੁਰੂ ਬੁੱਧ ਸਿੰਘ, ਸਿਰਹਾਲੀ ਦੇ ਮੀਹਾਂ ਸਿੰਘ, ਸੰਤ ਸਿੰਘ, ਮਛੂਆ ਬਾਜਾਰ ਸਟਰੀਟ ਦੇ ਬਨਬਿਹਾਰੀ ਸਿੰਘ, ਰੂਸੀ ਹਾਕਮ ਕਾਰਡਕ ਮਿਆਨ, ਕਹੱਲ ਕੋਵ ਤੇ ਈਵਾਨੋਵ ਸਭਨਾਂ ਨੇ ਰਲਕੇ ਇੱਕ ਹੈਰਾਨ ਕਰਨ ਵਾਲੇ ਅਧਿਆਏ ਦੀ ਰਚਨਾ ਕੀਤੀ ਹੈ।"

ਆਜ਼ਾਦੀ ਪ੍ਰਾਪਤੀ, ਬਰਾਬਰਤਾ, 'ਸਭੈ ਸਾਂਝੀਵਾਲ ਸਦਾਇਨ' ਲਈ ਅੱਜ ਜਿੱਥੇ ਗੁਰੂ ਰਾਮ ਸਿੰਘ ਜੀ ਦਾ ਨਾਂ ਇਤਿਹਾਸ ਦੇ ਸੁਨਹਿਰੀ ਪੰਨਿਆਂ 'ਤੇ ਦਰਜ ਹੈ ਓਥੇ ਸੰਸਾਰ ਪੱਧਰ ਦੇ ਵਿਦੇਸ਼ੀ ਖੋਜੀ ਐਗਨੇਸ਼ਹੂਪਰ, ਹੈਨਰੀ ਗੋਟਲਿਈਬ, ਬਰਵਾਰਾਬੋਵਰਜ਼ ਅਤੇ ਬ੍ਰਿੰਟ ਬੋਵਰਜ਼ ਨੇ 331 ਸਫ਼ਿਆਂ ਦੀ ਇੱਕ ਕਿਤਾਬ "MEN OF THE MILLENIUM" ਲਿਖੀ ਹੈ। ਉਨ੍ਹਾਂ ਖੋਜ ਕਰਕੇ 1000 ਵਰ੍ਹੇ ਦੇ 1000 ਵਿਸ਼ੇਸ਼ ਵਿਅਕਤੀ ਚੁਣੇ ਹਨ ਜਿਨ੍ਹਾਂ ਵਿੱਚ 13 ਭਾਰਤੀ ਹਨ ਅਤੇ ਉਨ੍ਹਾਂ 13 ਵਿਅਕਤੀਆਂ ਵਿੱਚ 1000 ਵਰ੍ਹੇ ਦਾ ਇੱਕੋ ਇੱਕ ਹੈਰਾਨੀ ਜਨਕ ਮਹੱਤਵਪੂਰਨ ਪੰਜਾਬੀ ਵਿਅਕਤੀ 'ਗੁਰੂ ਰਾਮ ਸਿੰਘ' ਹੈ। ਡਾ. ਇਕਬਾਲ ਨੇ ਠੀਕ ਲਿਖਿਆ ਹੈ -

"ਹਜਾਰੋਂ ਸਾਲ ਨਰਗਿਸ
ਅਪਨੀ ਬੇਨੂਰੀ ਪਹਿ ਰੋਤੀ ਹੈ
ਬੜੀ ਮੁਸ਼ਕਲ ਸੇ ਹੋਤਾ ਹੈ
ਚਮਨ ਮੇਂ ਦੀਦਾਵਰ ਪੈਦਾ।"

## ਮਿੱਟੀ ਦੇ ਖਿਡੌਣਿਆਂ ਦੀ ਕਲਾਕਾਰ ਮਾਤਾ ਗੁਰਦੇਵ ਕੌਰ ਦਾ ਸਨਮਾਨ

ਪੰਜਾਬੀ ਸਾਹਿਤ ਸਭਿਆਚਾਰ ਸੰਗਠਨ ਦੀ ਮਾਸਿਕ ਇਕਤੱਤਰਤਾ ਮਿਤੀ 3 ਜਨਵਰੀ 2010 ਨੂੰ ਭਾਈ ਜੋਗਾ ਸਿੰਘ ਸਕੂਲ, ਈਸਟ ਪਟੇਲ ਨਗਰ, ਨਵੀਂ ਦਿੱਲੀ ਵਿਖੇ ਹੋਈ। ਪ੍ਰੋਗਰਾਮ ਦੇ ਸ਼ੁਰੂ 'ਚ ਦਿੱਲੀ ਯੂਨੀਵਰਸਿਟੀ 'ਚ ਪੰਜਾਬੀ ਵਿਭਾਗ ਦੇ ਮੁੱਖੀ ਡਾ. ਮਨਜੀਤ ਦੀ ਮਾਤਾ ਅਤੇ ਸੰਗਠਨ ਦੇ ਮੀਡੀਆ ਸਕੱਤਰ ਡਾ. ਪ੍ਰਿਥਵੀਰਾਜ ਥਾਪਰ ਦੀ ਮਾਤਾ ਦੇ ਅਕਾਲ ਚਲਾਣੇ ਉਪਰ ਦੋ ਮਿੰਟਾਂ ਦਾ ਮੋਨ ਧਾਰ ਕੇ ਵਿਛੜੀਆਂ ਆਤਮਾਵਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ। ਸਰੋਤਿਆਂ ਦਾ ਸੁਆਗਤ ਕਰਦਿਆਂ ਸੰਗਠਨ ਦੇ ਜਨਰਲ ਸਕੱਤਰ ਅਤੇ 'ਸੱਚੇ ਪਾਤਸ਼ਾਹ' ਪਤ੍ਰਿਕਾ ਦੇ ਸੰਪਾਦਕ ਸ੍ਰ. ਸੁਰਜੀਤ ਸਿੰਘ ਆਰਟਿਸਟ ਨੇ ਸੰਗਠਨ ਦੀਆਂ ਗਤੀਵਿਧੀਆਂ ਉਪਰ ਰੋਸ਼ਨੀ ਪਾਈ।

ਇਸ ਸਾਹਿਤਕ ਇਕਤੱਤਰਤਾ ਨੂੰ ਦੋ ਭਾਗਾਂ ਵਿੱਚ ਵੰਡਿਆ ਗਿਆ। ਪਹਿਲੇ ਹਿੱਸੇ ਵਿੱਚ ਅਸ਼ੋਕ ਵਿਸ਼ਿਸ਼ਟ ਨੇ 'ਡਸਟ ਕਵਰ' ਨਾਂ ਦੀ ਕਹਾਣੀ ਪੇਸ਼ ਕੀਤੀ। ਦਿੱਲੀ ਦੀਆਂ ਕਵਿਤ੍ਰੀਆਂ ਊਸ਼ਮਾ ਤੇ ਹਰਵਿੰਦਰ ਔਲਖ ਨੇ ਸੰਜੀਦਾ ਕਵਿਤਾਵਾਂ ਸੁਣਾਈਆਂ। ਨਾਮਧਾਰੀ ਕਵੀ ਜਸਵੰਤ ਸਿੰਘ ਜੱਸ ਨੇ ਨਵੇਂ ਸਾਲ ਦੀ ਮੁਬਾਰਕ ਵਾਲੀ ਕਟਾਖਸ਼ ਭਰਪੂਰ ਅਤੇ ਸੱਚੇ ਸੁੱਚੇ ਸਿੱਖ ਦੇ ਬਿੰਬ ਨੂੰ ਉਭਾਰਦੀ ਧਾਰਮਿਕ ਕਵਿਤਾ ਸੁਣਾ ਕੇ ਚੰਗੀ ਵਾਹ ਵਾਹ ਖੱਟੀ। ਸ੍ਰ. ਅਵਤਾਰ ਸਿੰਘ ਸਰੀਂਹ ਅਤੇ ਡਾ. ਮਨਜੀਤ ਸਿੰਘ ਨੇ ਪੜ੍ਹੀਆਂ ਗਈਆਂ ਰਚਨਾਵਾਂ ਉਪਰ ਭਾਵਪੂਰਤ ਟਿੱਪਣੀਆਂ ਕੀਤੀਆਂ।

ਪ੍ਰੋਗਰਾਮ ਦੇ ਦੂਸਰੇ ਹਿੱਸੇ 'ਚ ਪੇਂਡੂ ਕਲਾ ਕ੍ਰਿਤਾਂ ਨੂੰ ਸਮਰਪਿਤ ਮਾਤਾ ਗੁਰਦੇਵ ਕੌਰ ਭਾਠੂਆਂ ਨੂੰ ਉਹਨਾਂ ਦੇ ਯੋਗਦਾਨ ਬਦਲੇ ਸਨਮਾਨਤ ਕੀਤਾ ਗਿਆ। ਮਾਤਾ ਗੁਰਦੇਵ ਕੌਰ ਮਿੱਟੀ ਦੇ ਖਿਡੌਣੇ ਬਣਾਉਣ 'ਚ ਮੁਹਾਰਤ ਰੱਖਦੇ ਹਨ। ਸੰਗਠਨ ਦੇ ਪ੍ਰਧਾਨ ਤੇ ਉਘੇ ਸਿੱਖ ਇਤਿਹਾਸਕਾਰ ਤੇ ਸਾਹਿਤਕਾਰ ਡਾ. ਹਰਬੰਸ ਸਿੰਘ ਚਾਵਲਾ ਨੇ ਲਲਿਤ ਕਲਾ ਦੇ ਇਤਿਹਾਸ ਉਪਰ ਰੋਸ਼ਨੀ ਪਾਈ। ਮਾਤਾ ਗੁਰਦੇਵ ਕੌਰ ਨੂੰ ਫੁੱਲਾਂ ਦੇ ਗੁਲਦਸਤੇ, ਸ਼ਾਲ ਅਤੇ ਮਾਣ ਪੱਤਰ ਦੇ ਕੇ ਸਨਮਾਨਤ ਕੀਤਾ ਗਿਆ। ਉਹਨਾਂ ਦੇ ਸਪੁੱਤਰ ਅਤੇ 'ਅਜੀਤ' ਅਖਬਾਰ ਦਿੱਲੀ ਤੋਂ ਪੱਤਰਕਾਰ ਡਾ. ਜਗਮੇਲ ਸਿੰਘ ਭਾਠੂਆਂ ਨੂੰ ਵੀ ਇਸ ਮੌਕੇ 'ਤੇ ਸਨਮਾਨਤ ਕੀਤਾ ਗਿਆ। ਉਹਨਾਂ ਨੂੰ ਗੁਲਦਸਤਾ ਅਤੇ ਡਾ. ਹਰਬੰਸ ਸਿੰਘ ਚਾਵਲਾ ਦੀਆਂ ਪੁਸਤਕਾਂ ਦੇ ਸੈਟ ਨਾਲ ਸਨਮਾਨਤ ਕੀਤਾ ਗਿਆ। ਇਸ ਮੌਕੇ 'ਤੇ ਲੋਕ ਸੰਪਰਕ ਵਿਭਾਗ ਪੰਜਾਬ ਸਰਕਾਰ ਦੇ ਸ੍ਰੀ ਸੱਤ ਨਰੈਣ ਜੀ ਵੀ ਮੌਜੂਦ ਸਨ। ਮਗਰੋਂ ਮੰਚ 'ਤੇ ਸੁਸ਼ੋਭਿਤ ਪਤਵੰਤਿਆਂ ਦੀ ਸਿਫਾਰਸ 'ਤੇ ਡਾ. ਭਾਠੂਆ ਨੇ ਗੁਰੂ ਗੋਬਿੰਦ ਸਿੰਘ ਅਤੇ ਗੁਰਬਾਣੀ ਨਾਲ ਸਬੰਧਤ ਧਾਰਮਕ ਗੀਤ ਸੁਣਾ ਕੇ ਸਰੋਤਿਆਂ ਨੂੰ ਕੀਲੀ ਰੱਖਿਆ। ਪ੍ਰੋਗਰਾਮ ਦੇ ਪ੍ਰਧਾਨ ਸ੍ਰ. ਹਰਿਭਜਨ ਸਿੰਘ ਨਿਰਦੋਸ਼ ਨੇ ਸੰਗਠਨ ਦੀਆਂ ਗਤੀਵਿਧੀਆਂ ਦੀ ਭਰਪੂਰ ਸ਼ਲਾਘਾ ਕੀਤੀ ਅਤੇ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਕਾਸ ਲਈ ਸ਼ੁਭ ਕਾਮਨਾਵਾਂ ਦਿੱਤੀਆਂ। ਡਾ. ਹਰਬੰਸ ਸਿੰਘ ਚਾਵਲਾ ਨੇ ਅਖੀਰ 'ਚ ਭਾਈ ਜੋਗਾ ਸਿੰਘ ਸਕੂਲ ਦੇ ਪ੍ਰਬੰਧਕਾਂ, ਸਰੋਤਿਆਂ ਅਤੇ ਸਾਹਿਤਕਾਰਾਂ ਦਾ ਧੰਨਵਾਦ ਕੀਤਾ। ਪ੍ਰੋਗਰਾਮ ਦਾ ਸੰਚਾਲਨ ਡਾ. ਪ੍ਰਿਥਵੀਰਾਜ ਥਾਪਰ ਨੇ ਕੀਤਾ।

- ਬਲਬੀਰ ਸਿੰਘ ਦਿੱਲੋਂ

## ਜਗਮਗ ਜੋਤ

ਜਗਮਗ ਜੋਤ ਜਗੇ ਦਿਨ ਰਾਤ।
ਹੋਵੇ ਨਿੱਤ ਮਿਹਰਾਂ ਦੀ ਬਰਸਾਤ।
ਵਿੱਚ ਹਨੇਰੇ ਭਟਕ ਰਹੇ ਹੋ,
ਠੋਕਰਾਂ ਠੇਡੇ ਖਾਉ।
ਦਾਤੇ ਦਾ ਦਰ ਹਰ ਦਮ ਖੁਲ੍ਹਾ,
ਮੰਗੀਆਂ ਮੁਰਾਦਾਂ ਪਾਉ।
ਝੋਲੀ ਭਰਕੇ ਲੈ ਜਾਉ ਏਥੋਂ ਚਾਨਣ ਦੀ ਸੁਗਾਤ।

ਭੁੱਲਾ ਚੁੱਕਾ ਉਚਾ ਨੀਵਾਂ,
ਜੋ ਏਥੇ ਚੱਲ ਆਵੇ।
ਉਸਦਾ ਅਗਲਾ ਪਿਛਲਾ ਸਾਰਾ,
ਕਸ਼ਟ ਹੀ ਕੱਟਿਆ ਜਾਵੇ।
ਇਸ ਦਰ ਉਤੇ ਕੋਈ ਨਾ ਪੁੱਛਦਾ,
ਕੀ ਤੇਰੀ ਏ ਜਾਤ।

ਤਨ ਮਨ ਆਪਣਾ ਕਰੋ ਪਵਿੱਤਰ,
ਰਸਨਾ ਨੂੰ ਸਮਝਾਉ।
ਛੱਡ ਕੇ ਨਿੰਦਿਆ ਚੁਗਲੀ ਚੋਰੀ,
ਨਾਮ ਜਪਣ ਵੱਲ ਲਾਉ।
ਅਨਹਦ ਸ਼ਬਦ ਸੁਣੀਵੇ ਅੰਦਰ,
ਹੋਰ ਫੁਰੇ ਨਾ ਬਾਤ।

ਕਿੰਨਾ ਕੁ ਅਸੀਂ ਬਚਨ ਹੈ ਮੰਨਿਆ,
ਕੀ ਛੱਡਿਆ ਕੀ ਪਾਇਆ।
ਕਿੰਨਾ ਕੁ ਅਸੀਂ ਪੁੰਨ ਹੈ ਕੀਤਾ,
ਕਿੰਨਾ ਪਾਪ ਕਮਾਇਆ।
ਕੀ ਵੱਟਿਆ ਕੀ ਖੱਟਿਆ,
ਆਪਣੇ ਅੰਦਰ ਮਾਰੋ ਝਾਤ।

ਧੀਆਂ ਪੁੱਤਰ ਸੱਕੇ ਸੰਬੰਧੀ,
ਮਾਇਆ ਦੇ ਸਭ ਰਿਸ਼ਤੇ।
ਕਿਸੇ ਦੀ ਮਰਨੀ ਕੋਈ ਨਹੀਂ ਮਰਦਾ,
ਔਂਦੇ ਜਦੋਂ ਫਰਿਸ਼ਤੇ।
ਜਲ, ਥਲ, ਮਹੀਅਲ ਅੰਦਰ
'ਦਿੱਲੋਂ' ਸਤਿਗੁਰ ਪੁੱਛਦਾ ਵਾਤ।

## ਜਾਵਾਂ ਬਲਿਹਾਰੇ

ਮੈਨੂੰ ਸਤਿਗੁਰ ਦੇ ਹੋ ਗਏ ਦੀਦਾਰੇ,
ਵਾਰੀ ਜਾਵਾਂ ਮੈਂ ਸੌ ਸੌ ਵਾਰੇ।
ਮੁੱਖ ਦੇਖ ਜੀਵਾਂ ਅੰਮ੍ਰਿਤ ਦਰਸ ਪੀਵਾਂ,
ਜਾਵਾਂ ਮੁਖੜੇ ਤੋਂ ਬਲਿਹਾਰੇ।

ਮੈਨੂੰ ਘੇਰਿਆ ਇਹਨਾਂ ਪੰਜਾਂ ਨੇ,
ਬਣ ਗਏ ਇਹ ਦੁਸ਼ਮਣ ਮੇਰੇ।
ਲਾ ਪੰਜਾ ਇਹਨਾਂ ਪੰਜਾਂ ਤੇ,
ਕਰ ਦੇ ਸਭ ਦੂਰ ਹਨੇਰੇ।
ਤੂੰ ਗਿਹਵਰ ਹੈਂ ਮੈਂ ਮੇਰਾ ਹੂੰ,
ਜੀਵਤ ਹਾਂ ਤੇਰੇ ਸਹਾਰੇ।

ਬੇਅੰਤ ਅਗੰਮ ਅਥਾਹ ਹੈਂ ਤੂੰ,
ਤੇਰਾ ਅੰਤ ਨਾ ਲਖਿਆ ਜਾਏ।
ਤੇਰੀ ਬਾਣੀ ਨੂੰ ਉਪਦੇਸ਼ਾਂ ਨੂੰ,
ਹਿਰਦੇ ਵਿੱਚ ਰੱਖਿਆ ਜਾਏ।
ਮੈਂ ਜੋਗਾ ਹਾਂ, ਤੇਰੇ ਜੋਗਾਂ ਹਾਂ,
ਮੇਰੇ ਬਖਸ਼ ਦੇ ਔਗੁਣ ਸਾਰੇ।

ਤੇਰੇ ਸੰਗ ਏਦਾਂ ਜੁੜਿਆ ਰਹਾਂ,
ਜਿਵੇਂ ਚਰਨਾਂ ਵਿੱਚ ਖੜਾਵਾਂ।
ਤੂੰ ਕ੍ਰਿਸ਼ਨ ਹੋਵੇਂ ਮੈਂ ਮੀਰਾ ਬਣ,
ਨਿੱਤ ਤੇਰੇ ਹੀ ਗੁਣ ਗਾਵਾਂ।
ਤੇਰੀ ਬੰਸੀ ਦੇ ਤੇਰੀਆਂ ਰਾਸਾਂ ਦੇ,
ਹਰ ਵੇਲੇ ਮਿਲਣ ਨਜ਼ਾਰੇ।

ਮੈਨੂੰ ਦਾਤਾ ਬੁੱਧ ਵਿਵੇਕ ਦਿਉ,
ਗੁਰ ਗਿਆਨ ਦਿਉ ਵਰਦਾਨ ਦਿਉ।
ਮੇਰੀ ਰਸਨਾ ਤਾਈਂ ਨਾਮ ਦਿਉ,
ਸੁਰ, ਤਾਲ, ਗਲਾ ਤੇ ਗਾਨ ਦਿਉ।
ਮੈਂ ਬੁਲ੍ਹਾ ਹਾਂ, ਪਰ ਭੁੱਲਾ ਹਾਂ,
ਤੁਸੀਂ ਦਾਤੇ ਹੋ ਬਖਸ਼ਨ ਹਾਰੇ।

ਤੂੰ ਉਚਾ ਤੇ ਤੇਰਾ ਦਰ ਉਚਾ,
ਅਸਾਂ ਉਚਿਆਂ ਦੇ ਸੰਗ ਲਾਇਆ ਜੀ।
ਉਚਿਆਂ ਦੀ ਬੱਲੇ ਬੱਲੇ ਹੈ,
ਨੀਵਿਆਂ ਨੂੰ ਮਿਲਣ ਵਧਾਈਆਂ ਜੀ।
ਇਸ ਧਰਤੀ ਤੇ, ਉਸ ਅੰਬਰ ਤੇ,
ਖੁਸ਼ੀਆਂ ਨੇ ਰੰਗ ਖਿਲਾਰੇ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਨਾਮਧਾਰੀ ਸੀਡਜ਼

✍ ਵਿਕ੍ਰਮ ਸਿੰਘ ਤੇ ਦੀਪਇੰਦਰ ਸਿੰਘ
ਨਾਮਧਾਰੀ ਸੀਡਜ਼, ਬਿੜਦੀ (ਬੰਗਲੌਰ)

ਕਿਸੇ ਵੀ ਮੁਕਾਮ ਜਾ ਮੰਜ਼ਿਲ ਨੂੰ ਪ੍ਰਾਪਤ ਕਰਨ ਲਈ ਜਿਥੇ ਪੂਰਨ ਵਿਸਵਾਸ਼, ਨਿਸ਼ਠਾ ਤੇ ਮਿਹਨਤ ਦੀ ਜ਼ਰੂਰਤ ਹੈ, ਉਥੇ ਕਿਸੇ ਮਹਾਨ ਸ਼ਖ਼ਸੀਅਤ ਦਾ ਅਸ਼ੀਰਵਾਦ ਤੇ ਪ੍ਰੇਰਨਾ ਵੀ ਜ਼ਰੂਰੀ ਹੈ। ਇਸੇ ਤਰ੍ਹਾਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜਿਹੀ ਮਹਾਨ ਸ਼ਖ਼ਸੀਅਤ ਤੇ ਸ਼ਾਂਤੀਪੁੰਜ ਦੀ ਪ੍ਰੇਰਨਾ ਤੇ ਅਸ਼ੀਰਵਾਦ ਸਦਕਾ ਇਹ ਫਾਰਮ ੧੯੭੪ ਵਿਚ ਖਰੀਦਿਆ ਗਿਆ, ਜਿਸਦਾ ਰਜਿਸਟਰੇਸ਼ਨ ੧੯੭੬ ਵਿੱਚ ਹੋਇਆ। ਸ਼ੁਰੂਆਤ ਵਿਚ ਇਹ ਫਾਰਮ ਘੋੜਿਆਂ ਦੇ ਸਟੱਡ ਵਾਸਤੇ ਖਰੀਦਿਆ ਗਿਆ ਸੀ ਜਿਸਦਾ ਮਕਸਦ ਘੋੜਿਆਂ ਦੀਆਂ ਉੱਨਤ ਨਸਲਾਂ ਦੀ ਸਾਂਭ ਸੰਭਾਲ ਕਰਨਾ ਸੀ।

ਇਸ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਦੇ ਦਿਸ਼ਾ ਨਿਰਦੇਸ਼ ਉਤੇ ਫਲਾਂ ਤੇ ਸਬਜ਼ੀਆਂ ਦੇ ਬੀਜਾਂ ਦੀ ਪੈਦਾਵਾਰ ਵੱਲ ਧਿਆਨ ਵਧਣ ਲੱਗਾ। ਸ਼ੁਰੂ ਵਿਚ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਫਸਲਵਾੜੀ ਦਾ ਕੰਮ ਸ਼ੁਰੂ ਹੋਇਆ। ਇਸ ਵੱਲ ਹੋਰ ਕਦਮ ਵਧਾਉਂਦੇ ਹੋਏ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਨਾਲ 1982 ਵਿੱਚ ਸ੍ਰੀ ਉਦੈ ਸਿੰਘ ਜੀ ਨੂੰ ਫਾਰਮ ਦੀ ਜ਼ੁੰਮੇਵਾਰੀ ਸੌਂਪੀ ਗਈ। ਸਭ ਤੋਂ ਪਹਿਲਾਂ ਇਥੇ ਗੰਨੇ ਦੀ ਫਸਲ ਲਾਈ ਗਈ ਤੇ ਫੇਰ ਕਰੀਬ 1982 ਵਿੱਚ ਹੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪਹਿਲਾਂ ਅੰਬਾਂ ਦੇ ਤੇ ਫੇਰ ਅੰਗੂਰਾਂ ਦੇ ਬਾਗ ਲਾਏ ਗਏ। ਸ੍ਰੀ ਸਤਿਗੁਰੂ ਜੀ ਨੇ ਖੁਦ ਅੰਬਾਂ ਦੀਆਂ ਕਿਸਮਾਂ ਦੀ ਚੋਣ ਕੀਤੀ ਤੇ ਆਪਣੀ ਦੇਖ ਰੇਖ ਵਿੱਚ ਇਹ ਬਾਗ ਲਵਾਏ। ਅੱਜ ਫਾਰਮ ਵਿੱਚ ਇਕੱਲੇ ਅੰਬਾਂ ਦੀਆਂ ਹੀ ੪੨ ਕਿਸਮਾਂ ਹਨ।

ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਤੇ ਸੰਗਤ ਦੀ ਸੇਵਾ ਤੇ ਮਿਹਨਤ ਦਾ ਨਤੀਜਾ ਸੀ ਕਿ ਹੌਲੀ-ਹੌਲੀ ਇਸ ਨੇ ਕੰਪਨੀ ਦਾ ਰੂਪ ਧਾਰਨ ਕਰ ਲਿਆ। ਇਸੇ ਕੰਮ ਨੂੰ ਅੱਗੇ ਵਧਾਉਣ ਵਾਸਤੇ ਤੇ ਲੋਕਾਂ ਨੂੰ ਹੋਰ ਰੋਜ਼ਗਾਰ ਪ੍ਰਦਾਨ ਕਰਨ ਵਾਸਤੇ ਫਸਲਾਂ ਦੀ ਪੈਦਾਵਾਰ ਤੇ ਬਾਗਾਂ ਦੇ ਨਾਲ ਨਾਲ ਬੀਜਾਂ ਦੀ ਪੈਦਾਵਾਰ ਵੱਲ ਵੀ ਰੁਝਾਨ ਵਧਣ ਲਗਾ। ਇਸੇ ਨਿਸ਼ਾਨੇ ਨੂੰ ਪ੍ਰਾਪਤ ਕਰਨ ਲਈ IIHR ਦੇ ਵਿਗਿਆਨਕਾਂ ਦੇ ਇਥੇ ਆ ਕੇ ਸੇਧ ਦਿੱਤੀ ਤੇ ਬੀਜ ਉਤਪਾਦਨ ਦਾ ਕੰਮ ਵੀ ਸ਼ੁਰੂ ਹੋ ਗਿਆ। ਸਤਿਗੁਰੂ ਜੀ ਸਮੇਂ ਸਮੇਂ ਤੇ ਹੌਂਸਲਾ ਦਿੰਦੇ ਰਹਿੰਦੇ ਸਨ ਤੇ ਖੁਦ ਆਪਣੀ ਦੇਖ ਰੇਖ ਵਿੱਚ ਹੀ ਕੰਮ ਕਰਵਾਉਂਦੇ ਸਨ।

ਇਸੇ ਹੀ ਸਤਿਗੁਰੂ ਤੇ ਵਿਸਵਾਸ਼, ਮਿਹਨਤ ਤੇ ਸੇਵਾ ਦਾ ਨਤੀਜਾ ਸੀ ਕਿ ਸ੍ਰੀ ਉਦੇ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ 1988 ਵਿੱਚ ਅੰਤਰ-ਰਾਸ਼ਟਰੀ ਵਪਾਰ ਵਿੱਚ ਪਹਿਲਾ ਕਦਮ ਰੱਖਿਆ। ਜਦ ਇਕ ਅੰਤਰਰਾਸ਼ਟਰੀ ਕੰਪਨੀ ਵਲੋਂ

*ਜਿਥੇ ਕੰਪਨੀ ਨੇ ਭੌਤਿਕ ਤੌਰ ਤੇ ਇੰਨੀ ਤਰੱਕੀ ਕੀਤੀ ਉਥੇ ਧਰਮ, ਸੰਸਕ੍ਰਿਤੀ ਤੇ ਅਧਿਆਤਮਵਾਦ ਨੂੰ ਵੀ ਨਾਲ ਰੱਖਿਆ। ਇਹ ਸ੍ਰੀ ਸਤਿਗੁਰੂ ਜੀ ਦੀ ਹੀ ਕਿਰਪਾ ਹੈ ਕਿ ਅੱਜ ਦੇ ਭੌਤਿਕ ਯੁਗ ਵਿੱਚ ਵੀ ਇਥੇ ਆਪਣੇ ਪੁਰਾਣੇ ਸੰਸਕਾਰ ਕਾਇਮ ਹਨ।*

ਟਮਾਟਰ ਦੇ ਬੀਜ ਦਾ ਪਹਿਲਾ ਕੰਟਰੈਕਟ ਮਿਲਿਆ। ਬਸ ਫੇਰ ਕੀ ਸੀ ਇਸ ਤੋਂ ਬਾਅਦ ਸ੍ਰੀ ਉਦੇ ਸਿੰਘ ਜੀ ਦੀ ਰਹਿਨੁਮਾਈ ਤੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਅੰਤਰ-ਰਾਸ਼ਟਰੀ ਵਪਾਰ ਵਧਾਉਣ ਲਈ ਬਾਹਰ ਦੇ ਦੇਸ਼ਾਂ ਦੀਆਂ ਯਾਤਰਾਵਾਂ ਆਮ ਹੋ ਗਈਆਂ। ਸ੍ਰੀ ਉਦੇ ਸਿੰਘ ਜੀ ਨੇ ਬੀਜਾਂ ਦੇ ਹੋਰ ਆਰਡਰ ਲੈਣ ਵਾਸਤੇ ਕਈ ਦੇਸ਼ਾਂ ਦੇ ਦੌਰੇ ਆਰੰਭ ਕਰ ਦਿੱਤੇ। ਇਸੇ ਮਿਹਨਤ ਸਦਕਾ ਕਈ ਅੰਤਰ-ਰਾਸ਼ਟਰੀ ਕੰਪਨੀਆਂ ਨਾਲ ਸੰਬੰਧ ਸਥਾਪਿਤ ਹੋ ਗਏ।

ਹੌਲੀ-ਹੌਲੀ ਹਾਈਬ੍ਰਿਡ ਬੀਜ ਤਿਆਰ ਕਰਨ ਲਈ ਬੀਜਾਂ ਦੀਆਂ ਕਿਸਮਾਂ ਵਿੱਚ ਹੋਰ ਸੁਧਾਰ ਕਰਨ ਲਈ "ਰਿਸਰਚ ਐਂਡ ਡਿਵੈਲਪਮੈਂਟ" ਤੋਂ "ਕਵਾਲਿਟੀ ਕੰਟਰੋਲ" ਦੀ ਇਕ ਅਲੱਗ ਬਰਾਂਚ ਹੋਂਦ ਵਿਚ ਆਈ। ਜਿਸਦਾ ਕੰਮ ਬੀਜਾਂ ਦੀਆਂ ਵਧੀਆ ਤੇ ਉੱਨਤ ਹਾਈਬ੍ਰਿਡ ਕਿਸਮਾਂ ਤਿਆਰ ਕਰਨਾ ਸੀ ਤੇ ਅੰਤਰ-ਰਾਸ਼ਟਰੀ ਵਪਾਰ ਵਿੱਚ ਹੋਰ ਥਾਂ ਬਣਾਉਂਦਾ ਸੀ।

ਏਸੇ ਰਿਸਰਚ ਦਾ ਨਤੀਜਾ ਸੀ ਕਿ ਅੱਜ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਮਾਰਕੀਟ ਵਿਚ ਕੰਪਨੀ ਦੇ ਕਈ ਹਾਈਬ੍ਰਿਡ ਬੀਜ ਆਪਣਾ ਇਕ ਖਾਸ ਥਾਂ ਰੱਖਦੇ ਹਨ। ਜਿਸ ਵਿਚ ਟਮਾਟਰ, ਹਦਵਾਣਾ, ਖਰਬੂਜਾ, ਭਿੰਡੀ ਤੇ ਹੋਰ ਕਈ ਸਬਜ਼ੀਆਂ ਤੇ ਫੁੱਲਾਂ ਦੀਆਂ ਕਿਸਮਾਂ ਸ਼ਾਮਲ ਹਨ। ਅੱਜ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਦੁਨੀਆਂ ਦੇ ਪੰਜਾਂ ਮਹਾਂਦੀਪਾਂ ਯੂਰਪ, ਅਮਰੀਕਾ, ਆਸਟ੍ਰੇਲੀਆ, ਏਸ਼ੀਆ ਤੇ ਅਫਰੀਕਾ ਵਿਚ ਕੰਪਨੀ ਦੇ ਅੰਤਰ-ਰਾਸ਼ਟਰੀ ਵਪਾਰ ਦੇ ਸੰਬੰਧ ਸਥਾਪਿਤ ਹਨ। ਕੁਲ ਮਿਲਾ ਕੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਪੂਰੀ ਦੁਨੀਆਂ ਵਿਚ ਨਾਮਧਾਰੀ ਸੀਡਜ਼ ਦੇ ਸੰਬੰਧ ਸਥਾਪਿਤ ਹੋ ਚੁਕੇ ਹਨ।

ਬੀਜਾਂ ਦੇ ਵਪਾਰ ਵਿਚ ਆਪਣੀ ਸਾਖ ਜਮਾਉਣ ਤੋਂ ਬਾਅਦ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ਼ਾਕਾਹਾਰ ਨੂੰ ਪ੍ਰੋਤਸਾਹਿਤ ਕਰਨ ਲਈ ਸਬਜ਼ੀਆਂ ਤੇ ਫਲਾਂ ਦਾ ਵਪਾਰ ਵੀ ਆਰੰਭ ਹੋਇਆ। ਇਸ ਮੰਤਵ ਨੂੰ ਪ੍ਰਾਪਤ ਕਰਨ ਲਈ ਸੰਨ ੨੦੦੦ ਵਿਚ ਨਾਮਧਾਰੀ ਫਰੈਸ਼ ਦੇ ਨਾਮ ਨਾਲ ਇਕ ਅਲੱਗ ਫਰਮ ਦਾ ਰਜਿਸਟਰੇਸ਼ਨ ਹੋਇਆ। ਜਿਸਦਾ ਕੰਮ ਵਧੀਆ ਕੁਆਲਿਟੀ ਤੇ ਉੱਨਤ ਕਿਸਮ ਦੀਆਂ ਸਬਜ਼ੀਆਂ ਤੇ ਫਲਾਂ ਨੂੰ ਰਾਸ਼ਟਰੀ ਤੇ ਅੰਤਰਰਾਸ਼ਟਰੀ ਬਜ਼ਾਰ ਵਿਚ ਰਸਾਇਣ ਰਹਿਤ ਤੇ ਵਧੀਆ ਕਵਾਲਿਟੀ ਦੀਆਂ ਸਬਜ਼ੀਆਂ ਤੇ ਫਲ ਨਾਮਧਾਰੀ ਕੰਪਨੀ ਨੇ ਸ਼ਾਮਲ ਕੀਤੇ।

**ਸਮਾਜਿਕ ਪੱਖ–**

ਜਿਥੇ ਕੰਪਨੀ ਨੇ ਵਪਾਰ ਵਿਚ ਆਪਣੇ ਇੰਨੇ ਪੈਰ ਪਸਾਰੇ ਉਥੇ ਸਮਾਜਿਕ ਤੌਰ ਤੇ ਵੀ ਕਾਫੀ ਪੁਲਾਂਘਾਂ ਪੁੱਟੀਆਂ। ਆਸ ਪਾਸ ਦੇ ਪਿੰਡਾਂ ਵਿਚ ਗਰੀਬ ਲੋਕਾਂ ਨੂੰ ਖੁਦ ਜ਼ਮੀਨ ਖਰੀਦ ਕੇ ਪੱਕੇ ਘਰ ਬਣਾ ਕੇ ਦਿੱਤੇ ਤੇ ਆਰਥਿਕ ਤੌਰ ਤੇ ਵੀ ਕਾਫੀ ਮਦਦ ਕੀਤੀ। ਇਸ ਤੋਂ ਇਲਾਵਾ ਆਸ ਪਾਸ ਦੇ ਪਿੰਡਾਂ ਦੇ ਸਕੂਲਾਂ ਵਿਚ ਗਰੀਬ ਬੱਚਿਆਂ ਦੀ ਪੜ੍ਹਾਈ ਲਈ ਹਰ ਸਾਲ ਮੁਫਤ ਕਿਤਾਬਾਂ ਤੇ ਕਾਪੀਆਂ ਵੀ ਦਿੱਤੀਆਂ ਜਾਂਦੀਆਂ ਹਨ। ਫਾਰਮ ਵਿੱਚ ਵੀ ਪੰਜਾਬੀ ਸਰੀਰਾਂ ਨੂੰ ਕਾਫੀ ਸਹੂਲਤਾਂ ਦਿੱਤੀਆਂ ਗਈਆਂ ਹਨ। ਉਹਨਾਂ ਵਾਸਤੇ ਫਾਰਮ ਵਿੱਚ ਹੀ ਪੱਕੇ ਘਰ ਤੇ ਬੱਚਿਆਂ ਦੀ ਪੜ੍ਹਾਈ ਲਈ ਆਉਣ ਜਾਣ ਵਾਸਤੇ ਸਕੂਲ ਬੱਸਾਂ ਦੇ ਵੀ ਇੰਤਜ਼ਾਮ ਕੀਤੇ ਗਏ। ਆਸ ਪਾਸ ਦੇ ਲੋਕਾਂ ਲਈ ਸਭ ਤੋਂ ਵਧ ਰੋਜ਼ਗਾਰ ਪ੍ਰਦਾਨ ਕੀਤਾ ਗਿਆ। ਅੱਜ ਬੰਗਲੌਰ ਫਾਰਮ ਵਿਚ ਹੀ 1400-1500 ਲੋਕਾਂ ਨੂੰ ਸਿੱਧੇ ਤੇ ਅਸਿੱਧੇ ਰੂਪ ਵਿਚ ਰੋਜ਼ਗਾਰ ਮਿਲਿਆ ਹੋਇਆ ਹੈ। ਇਹ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਹੀ ਕਿਰਪਾ ਤੇ ਪ੍ਰੇਰਨਾ ਹੈ ਕਿ ਕੰਪਨੀ ਸਮਾਜ ਦੀ ਤੇ ਮਦਦਗਾਰਾਂ ਦੀ ਸੇਵਾ ਤੇ ਮਦਦ ਕਰ ਰਹੀ ਹੈ।

**ਧਰਮ ਤੇ ਸੰਸਕ੍ਰਿਤੀ ਪੱਖ–**

ਜਿਥੇ ਕੰਪਨੀ ਨੇ ਭੌਤਿਕ ਤੌਰ ਤੇ ਇੰਨੀ ਤਰੱਕੀ ਕੀਤੀ ਉਥੇ ਧਰਮ, ਸੰਸਕ੍ਰਿਤੀ ਤੇ ਅਧਿਆਤਮਵਾਦ

ਨੂੰ ਵੀ ਨਾਲ ਰੱਖਿਆ। ਇਹ ਸ੍ਰੀ ਸਤਿਗੁਰੂ ਜੀ ਦੀ ਹੀ ਕਿਰਪਾ ਹੈ ਕਿ ਅੱਜ ਦੇ ਭੌਤਿਕ ਯੁੱਗ ਵਿੱਚ ਵੀ ਇਥੇ ਆਪਣੇ ਪੁਰਾਣੇ ਸੰਸਕਾਰ ਕਾਇਮ ਹਨ। ਅਧਿਆਤਮਕ ਤੇ ਧਰਮ ਦਾ ਹੀ ਪ੍ਰਭਾਵ ਸੀ ਜੋ ੧੯੯੫ ਤੋਂ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਅਖੰਡ ਵਾਰਨੀ ਸ਼ੁਰੂ ਹੋਈ। ਇਸਦੇ ਨਾਲ ਨਾਲ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਵੇਰੇ ਸ਼ਾਮ ਇਕ ਇਕ ਘੰਟਾ ਨਾਮ ਸਿਮਰਨ ਵੀ ਹੁੰਦਾ ਹੈ, ਜਿਥੇ ਸਾਧ ਸੰਗਤ ਆਪਣੇ ਕੰਮਾਂ ਕਾਰਾਂ ਤੋਂ ਵਿਹਲੇ ਹੋ ਕੇ ਸਤਿਗੁਰੂ ਜੀ ਦੇ ਰੂਹਾਨੀ ਬਚਨਾਂ ਦਾ ਰਸ ਲੈਂਦੀ ਹੈ ਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਆਪਣੀ ਸੁਰਤ ਜੋੜਦੀ ਹੈ।

ਇਸ ਤੋਂ ਇਲਾਵਾ ਸ੍ਰੀ ਸਤਿਗੁਰੂ ਜੀ ਦਾ ਸ਼ੁਰੂ ਤੋਂ ਹੀ ਗਊਆਂ ਵਲ ਪੂਰਾ ਧਿਆਨ ਸੀ। ਸਤਿਗੁਰੂ ਜੀ ਦੇ ਗਊਆਂ ਪ੍ਰਤੀ ਇਸੇ ਪ੍ਰੇਮ ਸਦਕਾ ਫਾਰਮ ਵਿਚ ਇਕ ਗਊਸ਼ਾਲਾ ਦਾ ਵੀ ਨਿਰਮਾਣ ਕੀਤਾ ਗਿਆ ਜਿਸ ਵਿਚ ਗਊਆਂ ਦੀਆਂ ਵਧੀਆ ਨਸਲਾਂ ਦੀ ਖਾਸ ਕਰਕੇ ਸਾਹੀਵਾਲ ਆਦਿ ਦੀ ਸਾਂਭ ਸੰਭਾਲ ਕੀਤੀ ਜਾਂਦੀ ਹੈ। ਇਤਿਹਾਸ ਦੇ ਪੰਨਿਆਂ ਨੂੰ ਵੀ ਫਰੋਲਿਆ ਜਾਏ ਤਾਂ ਪਤਾ ਲਗਦਾ ਹੈ ਕਿ ਗਊਆਂ ਦੀ ਰਾਖੀ ਵਾਸਤੇ ਨਾਮਧਾਰੀ ਲਹਿਰ ਨੇ ਕੁਰਬਾਨੀਆਂ ਵੀ ਦਿੱਤੀਆਂ।। ਕਈ ਨਾਮਧਾਰੀ ਕੂਕੇ ਬੁੱਚੜਾਂ ਨੂੰ ਮਾਰਕੇ ਤੇ ਗਊਆਂ ਦੀ ਰਾਖੀ ਕਰਦੇ ਹੋਏ ਫਾਂਸੀਆਂ ਤੇ ਚੜ੍ਹੇ ਤੇ ਤੋਪਾਂ ਨਾਲ ਉਡੇ।

### ਨਵੀਂ ਪੀੜ੍ਹੀ ਲਈ ਯੋਗਦਾਨ–

ਅੱਜ ਦੇ ਟੈਕਨਾਲਾਜੀ ਸਾਇੰਸ ਤੇ ਆਧੁਨਿਕ ਸਿੱਖਿਆ ਦੇ ਯੁੱਗ ਵਿੱਚ ਵੀ ਜਿਥੇ ਫਾਰਮ ਦੇ ਬੱਚਿਆਂ ਨੂੰ ਵਧੀਆ ਸਕੂਲਾਂ ਵਿੱਚ ਪੜ੍ਹਾਈ ਦਿੱਤੀ ਜਾ ਰਹੀ ਹੈ ਉਥੇ ਆਉਣ ਵਾਲੀ ਪੀੜ੍ਹੀ ਨੂੰ ਆਪਣੇ ਪਿਛੋਕੜ, ਸੰਸਕ੍ਰਿਤੀ ਤੇ ਪੰਜਾਬੀਅਤ ਨਾਲ ਜੋੜਨ ਲਈ ਪੰਜਾਬੀ ਟੀਚਰ ਦੀ ਵੀ ਵਿਵਸਥਾ ਕੀਤੀ ਗਈ ਹੈ, ਜੋ ਬੱਚਿਆਂ ਨੂੰ ਪੰਜਾਬੀ ਅੱਖਰਾਂ ਦੇ ਨਾਲ ਨਾਲ ਗੁਰਬਾਣੀ ਦੀ ਸਿਖਲਾਈ ਵੀ ਦਿੰਦੇ ਹਨ। ਇਸ ਤੋਂ ਇਲਾਵਾ ਪੰਜਾਬੀ ਸੰਗੀਤ ਦੀ ਆਪਣੀ ਪੁਰਾਣੀ ਧਰੋਹਰ ਨੂੰ ਕਾਇਮ ਰੱਖਣ ਵਾਸਤੇ ਬੱਚਿਆਂ ਨੂੰ ਹਾਰਮੋਨੀਅਮ, ਢੋਲਕੀ ਅਤੇ ਦਿਵਾਨਾਂ ਦੀ ਸਿਖਲਾਈ ਵੀ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਤੇ ਪ੍ਰੇਰਨਾ ਨਾਲ ਨਵੀਂ ਪੀੜ੍ਹੀ ਆਪਣੇ ਧਰਮ, ਸੰਸਕ੍ਰਿਤੀ ਤੇ ਸੰਗੀਤ ਨਾਲ ਜੁੜੀ ਹੋਈ ਹੈ।

**ਅੱਜ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਕੰਪਨੀ ਦੀ ਆਪਣੀ ਇੱਕ ਹਾਕੀ ਟੀਮ ਹੈ ਜੋ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੱਧਰ ਤੇ ਨਾਮਣਾ ਖੱਟ ਚੁੱਕੀ ਹੈ। ਇਸ ਤੋਂ ਇਲਾਵਾ ਫਾਰਮ ਵਿਚ ਹੀ ਟੈਨਿਸ ਤੇ ਫੁੱਟਬਾਲ ਦੇ ਗਰਾਊਂਡ ਹਨ। ਜਿਨ੍ਹਾਂ ਵਿਚ ਟੈਨਿਸ ਸਿਖਾਉਣ ਵਾਸਤੇ ਸਪੈਸ਼ਲ ਕੋਚ ਰੱਖੇ ਹੋਏ ਹਨ। ਫਾਰਮ ਦੇ ਬੱਚੇ ਟੈਨਿਸ ਦੇ ਖੇਤਰ ਵਿਚ ਵੀ ਕਈ ਰਾਸ਼ਟਰੀ ਮੁਕਾਬਿਲਆਂ ਵਿੱਚ ਹਿੱਸਾ ਲੈ ਚੁੱਕੇ ਹਨ।**

### ਖੇਡ ਪੱਖ–

ਤੰਦਰੁਸਤ ਸਰੀਰ ਵਿਚ ਹੀ ਇਕ ਤੰਦਰੁਸਤ ਆਤਮਾ ਨਿਵਾਸ ਕਰਦੀ ਹੈ, ਦੇ ਅਖਾਣ ਅਨੁਸਾਰ ਸਰੀਰਕ ਤੌਰ ਤੇ ਸਿਹਤਮੰਦ ਅਤੇ ਤੰਦਰੁਸਤ ਰਹਿਣ ਲਈ ਖੇਡਾਂ ਨੂੰ ਵੀ ਕਾਫੀ ਮਹੱਤਵ ਦਿੱਤਾ ਗਿਆ ਹੈ। ਇਸ ਮਨੋਰਥ ਨੂੰ ਪੂਰਾ ਕਰਨ ਲਈ ਹਾਕੀ ਤੇ ਟੈਨਿਸ ਨੂੰ ਕਾਫੀ ਪ੍ਰੋਤਸਾਹਨ ਦਿੱਤਾ ਗਿਆ ਹੈ। ਅੱਜ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਕੰਪਨੀ ਦੀ ਆਪਣੀ ਇੱਕ ਹਾਕੀ ਟੀਮ ਹੈ ਜੋ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੱਧਰ ਤੇ ਨਾਮਣਾ ਖੱਟ ਚੁੱਕੀ ਹੈ। ਇਸ ਤੋਂ ਇਲਾਵਾ ਫਾਰਮ ਵਿਚ ਹੀ ਟੈਨਿਸ ਤੇ ਫੁੱਟਬਾਲ ਦੇ ਗਰਾਊਂਡ ਹਨ। ਜਿਨ੍ਹਾਂ ਵਿਚ ਟੈਨਿਸ ਸਿਖਾਉਣ ਵਾਸਤੇ ਸਪੈਸ਼ਲ ਕੋਚ ਰੱਖੇ ਹੋਏ ਹਨ। ਫਾਰਮ ਦੇ ਬੱਚੇ ਟੈਨਿਸ ਦੇ ਖੇਤਰ ਵਿਚ ਵੀ ਕਈ ਰਾਸ਼ਟਰੀ ਮੁਕਾਬਿਲਆਂ ਵਿੱਚ ਹਿੱਸਾ ਲੈ ਚੁੱਕੇ ਹਨ।

ਸੰਖੇਪ ਰੂਪ ਵਿਚ ਕਹਿ ਸਕਦੇ ਹਾਂ ਕਿ ਨਾਮਧਾਰੀ ਸੀਡਜ਼ ਨੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਜਿਥੇ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਵਪਾਰ ਵਿਚ ਪੂਰੀ ਦੁਨੀਆਂ ਤੇ ਆਪਣਾ ਝੰਡਾ ਫਹਿਰਾਇਆ ਹੈ ਉਥੇ ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਤੇ ਮਾਰਗ ਦਰਸ਼ਨ ਨਾਲ ਧਰਮ ਤੇ ਸਮਾਜ ਵਾਸਤੇ ਵੀ ਆਪਣਾ ਯੋਗਦਾਨ ਪਾਇਆ। ਅੰਤ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਇਹੀ ਅਰਦਾਸ ਕਰਦੇ ਹਾਂ ਕਿ ਨਾਮਧਾਰੀ ਸੀਡਜ਼ ਤੇ ਆਪਣਾ ਮਿਹਰ ਭਰਿਆ ਹੱਥ ਸਦਾ ਰੱਖਣ ਤਾਂ ਜੋ ਕੰਪਨੀ ਭੌਤਿਕ ਤਰੱਕੀ ਦੇ ਨਾਲ ਨਾਲ ਇਨਸਾਨੀਅਤ ਤੇ ਸਮਾਜ ਦੀ ਸੇਵਾ ਵੀ ਕਰਦੀ ਰਹੇ।

ਵਾਰ : — ਭਗਵਾਨ ਸਿੰਘ 'ਦੀਪਕ'

# ਸਤਿਗੁਰੂ ਰਾਮ ਸਿੰਘ

ਕਬਜ਼ਾ ਜਦ ਪੰਜਾਬ 'ਤੇ ਅੰਗਰੇਜ਼ਾਂ ਕੀਤਾ।
ਰੋਲੀ ਪੱਤ ਪੰਜਾਬ ਦੀ ਕਰ ਫ਼ੀਤਾ ਫ਼ੀਤਾ।
ਨਾ ਮੰਨਣ ਗੁਰੂ ਗ੍ਰੰਥ ਨੂੰ ਨਾ ਮੰਨਣ ਗੀਤਾ।
ਜੋ ਬੋਲੇ ਏਸ ਵਿਰੁੱਧ ਤਾਂ ਓਹਦਾ ਲਹੂ ਪੀਤਾ।
ਕਰਦਾ ਪਿਆ ਬਦਨੀਤੀਆਂ ਹੋ ਕੇ ਬਦਨੀਤਾ।
ਮੂੰਹ ਅੱਡੇ ਓਹਨਾਂ ਇਸ ਤਰ੍ਹਾਂ ਜਿਉਂ ਭੁਖਾ ਚੀਤਾ।
ਹਰ ਕੋਈ ਅੰਗਰੇਜ਼ ਦੇ ਲਈ ਸੀ ਬਣਿਆ ਤੀਤਾ।
ਓਹਨਾਂ ਕਰ ਛੱਡਿਆ ਪੰਜਾਬ ਨੂੰ ਸੀ ਬੇਤਰਤੀਤਾ।

ਕਾਵਨ ਆ ਕੇ ਰਲ ਗਿਆ ਸਭ ਲੋਕ ਦਬਾਏ।
ਸਭ ਆਪਣੇ ਹੱਕ ਦੇ ਵਾਸਤੇ ਕਾਨੂੰਨ ਬਣਾਏ।
ਓਹਨਾਂ ਲੁੱਟ ਲੁੱਟ ਖਾਧਾ ਦੇਸ਼ ਕੋਈ ਪੇਸ਼ ਨਾ ਜਾਏ।
ਦਿੱਸੇ ਨਾ ਕੋਈ ਸੂਰਮਾ ਜੋ ਦੇਸ ਬਚਾਏ।
ਓਹਨਾਂ ਬੁਚੜ ਖਾਨੇ ਖੋਲ੍ਹ ਕੇ ਨੱਕ ਦਮ ਕਰਾਏ।
ਓਹਨਾਂ ਬੀਜ ਫੁਟ ਦਾ ਬੀਜ ਕੇ ਲੋਕ ਭਿੜਾਏ।
ਓਹਨਾਂ ਮੁਸਲਮਾਨਾਂ ਸੰਗ ਹਿੰਦੂਆਂ ਦੇ ਸਿੱਖ ਲੜਾਏ।
ਜੋ ਅੱਗੇ ਆਏ ਪਕੜ ਕੇ ਸੀ ਫਾਹੇ ਲਾਏ।

ਤਦ ਉਠਿਆ ਮਰਦ ਅਗੰਮੜਾ ਦਸ਼ਮੇਸ਼ ਪਿਆਰਾ।
ਹੈ ਸੀ ਸਤਿਗੁਰੂ ਰਾਮ ਸਿੰਘ ਛੱਡਿਆ ਜੈਕਾਰਾ।
ਸੁਣ ਕੰਬਿਆ ਰਾਜ ਫਰੰਗੀਆ ਸਾਰੇ ਦਾ ਸਾਰਾ।
ਇੰਜ ਕਿਸਮਤ ਲੱਗੇ ਓਹਨਾਂ ਦੀ ਦਾ ਟੁੱਟਿਆ ਤਾਰਾ।
ਹੱਡਾਂ ਦੇ ਵਿੱਚ ਜੰਮਣਾ ਅਸੀਂ ਬਣਕੇ ਪਾਰਾ।
ਤਕੜਾ ਹੋ ਜਾ ਆਖਿਆ ਹੁਣ ਬੰਦ ਬੰਦਕਾਰਾ।
ਇਸ ਜਹਾਨੋਂ ਜਾਣ ਦਾ ਹੁਣ ਕਰਲੈ ਚਾਰਾ।
ਜੇ ਕਰ ਸਕਦੈਂ ਕਰਲੈ ਕੋਈ ਆਪਣਾ ਚਾਰਾ।

ਏਨਾ ਸੁਣ ਅੰਗਰੇਜ਼ਾਂ ਨੇ ਸੀ ਵੇਰੀ ਢਾਈ।
ਗੋਰੇ ਆਖਣ ਆਪੇ ਹੀ ਅਸਾਂ ਮੌਤ ਬੁਲਾਈ।
ਸਤਿਗੁਰ ਬਾਜਾਂ ਵਾਲੇ ਜੋ ਪੋਹਲ ਪਿਲਾਈ।
ਓਹਦੇ ਸਿੰਘ ਹੁਣ ਕਰ ਰਹੇ ਇਹਦੀ ਅਗਵਾਈ।
ਸਾਨੂੰ ਪਾਰ ਬੁਲਾਉਣ ਦੀ ਰੀਤੀ ਅਪਣਾਈ।
ਐਸੀ ਹੱਥੀਂ ਗੁਰੂ ਨੇ ਤੋਪ ਫੜਾਈ।

ਜਦ ਚਲੀ ਤਾਂ ਗੋਰਿਆਂ ਦੀ ਹੋਸ਼ ਭੁਲਾਈ।
ਉਹ ਆਖਣ ਕਿੱਥੋਂ ਸਿੰਘ ਦੀ ਹੈ ਨੇਰ੍ਹੀ ਆਈ।
ਜਦ ਬਾਬਾ ਜੀ ਨੇ ਵੇਖਿਆ ਹੈ ਮੌਕਾ ਆਇਆ।
ਓਹਨਾਂ ਬੱਚਾ ਬੱਚਾ ਕੌਮ ਦਾ ਸੀ ਸ਼ੇਰ ਬਣਾਇਆ।
ਇਹਨਾਂ ਗਿੱਦੜ ਗੋਰਿਆਂ ਨੂੰ ਅੱਗੇ ਲਾਇਆ।
ਭੱਜੇ ਜਾਂਦੇ ਸਿੰਘਾਂ ਨੇ ਕਈਆਂ ਨੂੰ ਢਾਇਆ।
ਜਿਉ ਤੜਫਾਇਆ ਓਹਨਾਂ ਨੇ ਓਵੇਂ ਤੜਫਾਇਆ।
ਅੱਜ ਤੀਕ ਅੰਗਰੇਜ਼ ਨਹੀਂ ਕਿਤੇ ਨਜ਼ਰੀਂ ਆਇਆ।
ਅੰਦੋਲਨ ਗੁਰੂ ਰਾਮ ਸਿੰਘ ਨੇ ਸੀ ਜੋ ਚਲਾਇਆ।
'ਦੀਪਕ' ਪੂਰਾ ਸਿੰਘਾਂ ਨੇ ਉਹ ਕਰ ਦਿਖਲਾਇਆ।

ਗੀਤ : — ਸੁਰਜੀਤ ਸਿੰਘ 'ਸਾਜਨ'

# ਅੰਦਰ ਤੇਰੇ ਮਿਲਣ ਦੀ ਚਾਹ

ਦੇਹੀ ਤਾਈਂ ਰੋਗ ਕਈ ਲੱਗੇ, ਕਿੱਧਰੇ ਮੁੱਕ ਨਾ ਜਾਵਣ ਸਾਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ ਅੰਦਰ ਤੇਰੇ ਮਿਲਣ ਦੀ ਚਾਹ।

ਗਰਭ ਅਗਨ ਚੋਂ ਜਦੋਂ ਦਾ ਆਇਆ ਤੈਨੂੰ ਭੁੱਲ ਗਿਆ ਹਾਂ,
ਤੇਰੀ ਯਾਦ ਕਦੇ ਨਹੀਂ ਆਈ, ਦਰ ਦਰ ਉਪਰ ਰੁੱਲ ਗਿਆ ਹਾਂ।
ਉਮਰ ਪਤਾ ਨਹੀਂ ਕਦੋਂ ਬੀਤ ਗਈ, ਸਾਰੇ ਬੱਗੇ ਹੋਏ ਸਿਆਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ, ਅੰਦਰ ਤੈਨੂੰ ਮਿਲਣ ਦੀ ਚਾਹ।

ਆਸਾਂ ਦਾ ਇੱਕ ਮਹਿਲ ਸਜਾਇਆ, ਉਚੀ ਸਾਰੀ ਛੱਤ ਪਵਾ ਕੇ,
ਚਾਰੇ ਪਾਸੇ ਮਹਿਲ ਨੂੰ, ਭਰਿਆ ਦੌਲਤ ਪਾਪਾਂ ਨਾਲ ਕਮਾ ਕੇ।
ਪਤਾ ਹੈ ਫਿਰ ਵੀ ਸਮਝ ਨਹੀਂ ਆਈ, ਸਭ ਕੁੱਝ ਹੋਣਾ ਸੁਆਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ, ਅੰਦਰ ਤੈਨੂੰ ਮਿਲਣ ਦੀ ਚਾਹ।

ਪਤਨੀ ਅਤੇ ਪੁੱਤਰਾਂ ਨੂੰ ਪੁੱਛਿਆ, ਕਿਉਂ ਪਾਪ ਕਮਾਣ ਨੂੰ ਕਹਿੰਦੇ ਹੋ,
ਅੰਮ੍ਰਿਤ ਕੁੰਭ ਵੱਲ ਜਾਣ ਨਹੀਂ ਦਿੰਦੇ, ਜ਼ਹਿਰ ਖਾਣ ਨੂੰ ਕਹਿੰਦੇ ਹੋ।
ਚਹੁੰ ਤਰਫੀ ਹੈ ਘੋਰ ਹਨ੍ਹੇਰਾ, ਲੱਭਦਾ ਨਹੀਂ ਮੰਜ਼ਲ ਦਾ ਰਾਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ, ਅੰਦਰ ਤੈਨੂੰ ਮਿਲਣ ਦੀ ਚਾਹ।

ਗੁਰਬਾਣੀ ਇਉਂ ਉਪਦੇਸ਼ ਹੈ ਦਿੰਦੀ ਕੋਈ ਵੀ ਸਾਕ ਸੰਬੰਧ ਨਹੀਂ ਸੱਚਾ,
ਰੱਬ ਨਾਲ ਪਿਆਰ ਸਦਾ ਹੈ ਨਿਭਣਾ, ਦੁਨੀਆਂ ਨਾਲ ਪਿਆਰ ਹੈ ਕੱਚਾ।
ਫਿਰ ਵੀ ਸਮਝ ਨਾ ਆਈ ਇਸ ਨੂੰ, ਇਸ ਨੇ ਕਿਉਂ ਕੀਤੇ ਵੇਸਾਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ, ਅੰਦਰ ਤੈਨੂੰ ਮਿਲਣ ਦੀ ਚਾਹ।

ਬਚਪਨ ਗਿਆ ਜਵਾਨੀ ਬੀਤੀ, ਫਿਰ ਇਸਨੂੰ ਆਣ ਬੁਢਾਪੇ ਢਾਹਿਆ,
ਹਰ ਹੀਲੇ ਨਾਲ ਪੂਰਾ ਕੀਤਾ, ਇਸ ਨੇ ਬੁਰਾ ਕਰਮ ਜੋ ਚਾਹਿਆ।
ਬੜੀ ਪੈਰਾਂ ਨਾਲ ਲਤਾੜੀ ਧਰਤੀ, ਕਿ ਇਸਨੂੰ ਨਹੀਂ ਮਿਲੀ ਹੈ ਥਾਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ, ਅੰਦਰ ਤੈਨੂੰ ਮਿਲਣ ਦੀ ਚਾਹ।

ਜੀਰਣ ਹੋਇਆ ਸਰੀਰ ਇਸਦਾ, ਇੱਕ ਦਿਨ ਨਿਸਚੈ ਮੌਤ ਨੇ ਆਉਣਾ,
ਜੰਮ ਭੰਨ ਦਰਵਾਜ਼ੇ ਲੈ ਜਾਣਗੇ, ਕਿਸੇ ਵੀ ਨਹੀਂ ਬਚਾਉਣਾ।
ਫਿਰ ਵੀ ਇਸ ਨੂੰ ਨਜ਼ਰ ਨਾ ਆਈ, ਉਸ ਸੱਚੇ ਦੀ ਰਾਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ, ਅੰਦਰ ਤੈਨੂੰ ਮਿਲਣ ਦੀ ਚਾਹ।

ਦਾਤਾ ! ਤੂੰ ਹੀ ਲਾਜ ਬਚਾ ਸਕਦਾ ਹੈਂ ਹਾਰੇ ਤੇ ਮੁਰਝਾਏ ਦੀ,
ਤੇਰੇ ਕੋਲ ਫਰਹਿਸਤ ਪਈ ਹੈ, ਇਸਦੇ ਇੱਕ ਇੱਕ ਕਰਮ ਕਮਾਏ ਦੀ।
ਕਰ ਮਿਹਰੰਮਤ ਬਖਸ਼ ਦੇ 'ਸਾਜਨ' ਇਸਦੇ ਕੀਤੇ ਹੋਏ ਗੁਨਾਹ,
ਮੈਨੂੰ ਆ ਮਿਲ ਪ੍ਰੀਤਮ ਮੇਰਿਆ, ਅੰਦਰ ਤੈਨੂੰ ਮਿਲਣ ਦੀ ਚਾਹ।

– ਕਾਮਰੇਡ ਸੁਵਰਨ ਸਿੰਘ ਵਿਰਕ (ਕਰੀਵਾਲਾ)

# ਇਸਤਰੀਆਂ ਦੇ ਮੁਕਤੀ–ਦਾਤਾ
# ਸਤਿਗੁਰੂ ਰਾਮ ਸਿੰਘ ਜੀ

ਪ੍ਰਾਚੀਨ ਭਾਰਤੀ ਸੰਸਕ੍ਰਿਤ ਵਿਚ ਇਸਤਰੀਆਂ ਨੂੰ ਸਮਾਜਿਕ ਸਥਿਤੀ ਵਿਚ ਗੌਰਵਮਈ ਸਥਾਨ ਹਾਸਿਲ ਸੀ। ਇਸ ਦਾ ਕਾਰਨ ਇਸ ਇਤਿਹਾਸਕ ਤੱਥ ਵਿਚੋਂ ਮਿਲਦਾ ਹੈ ਕਿ ਪਰਿਵਾਰ ਦਾ ਮੁੱਢ ਮਾਤਾ ਤੋਂ ਹੀ ਮੰਨਿਆ ਜਾਂਦਾ ਸੀ। ਪਹਿਲੇ ਪਰਿਵਾਰ ਵਰਤਮਾਨ ਦੇ ਉਲਟ ਮਾਤਰੀ ਸੱਤਾਤਾਤਮਕ ਪਰਿਵਾਰ ਸਨ। ਫਿਰ ਜਿਵੇਂ ਜਿਵੇਂ ਪਰਿਵਾਰਕ ਸ਼ਕਤੀ ਪੁਰਖਾਂ ਦੇ ਹੱਥ ਆਉਂਦੀ ਗਈ ਤਾਂ ਪਿੱਤਰੀ ਸੱਤਾਤਾਤਮਕ ਪਰਿਵਾਰਾਂ ਦਾ ਉਦੈ ਹੋਇਆ। ਹੁਣ ਪੁਰਖ ਦਾ ਸਾਰਾ ਜ਼ੋਰ ਇਸਤਰੀ ਨੂੰ ਨੀਵਾਂ ਸਿੱਧ ਕਰਨ ਤੇ ਲੱਗ ਪਿਆ। ਇਸ ਇਤਿਹਾਸਕ ਪਿੱਠ ਭੂਮੀ ਤੇ ਸੂਤਰਪਾਤ ਕਰਨ ਲਈ ਇਕ ਵਿਦਮਾਨ ਰਾਮ ਚੰਦਰ ਸਰੋਜ ਦੇ ਮਾਨਵ-ਸ੍ਰਿਸ਼ਟੀ ਦੇ ਵਿਕਾਸ ਵਿਚ ਇਸਤਰੀ ਪੁਰਖ ਦੀ ਭੂਮਿਕਾ ਤੇ ਇਕ ਨਜ਼ਰ ਪਾਉਣੀ ਚਾਹਾਂਗੇ- "ਇਸ ਸਬੰਧ ਵਿਚ ਮਹੱਤਵਪੂਰਨ ਗੱਲ ਇਹ ਹੈ ਕਿ ਮਾਨਵ-ਸੱਭਿਅਤਾ ਦੇ ਵਿਕਾਸ ਦੇ ਮੁੱਢਲੇ ਦੌਰ ਵਿਚ ਹੀ, ਇਸਤਰੀ-ਪੁਰਖ ਨੂੰ ਸ੍ਰਿਸ਼ਟੀ ਦੇ ਵਿਕਾਸ ਦੀਆਂ ਦੋ ਇਕਾਈਆਂ ਦੇ ਰੂਪ ਵਿਚ ਵੇਖਿਆ ਗਿਆ। ਨਾਲ ਹੀ ਸੰਤਾਨ ਉਤਪਤੀ ਵਿਚ ਇਸਤਰੀ ਅਤੇ ਪੁਰਖ ਦੋਹਾਂ ਵਿਚੋਂ ਕਿਸ ਦੀ ਭੂਮਿਕਾ ਮੁੱਖ ਹੈ, ਇਸ ਤਰ੍ਹਾਂ ਦਾ ਚਿੰਤਨ ਵੀ ਪਰਤੱਖ ਹੋਇਆ। ਮੁੱਢਲਾ ਦੌਰ ਜੋ ਮਾਤਰੀ ਮੂਲਕ ਪਰਿਵਾਰਾਂ ਦਾ ਸੀ ਅਤੇ ਇਸੇ ਕਰਕੇ ਮਾਤਰੀ ਪਰਧਾਨ ਸਮਾਜ ਦੇ ਰੂਪ ਵਿਚ ਵਿਕਸਿਤ ਹੋਇਆ ਸ੍ਰਿਸ਼ਟੀ ਦਾ ਮੂਲਸੂਤਰ ਇਸਤਰੀ ਨੂੰ ਹੀ ਮੰਨਦਾ ਹੈ। ਇਸਤਰੀ ਹੀ ਧਰਤੀ ਹੈ। ਧਰਤੀ ਹੀ ਬੀਜ ਨੂੰ ਧਾਰਣ ਕਰਦੀ ਹੈ। ਪ੍ਰਜਨਨ ਧਰਤੀ ਦੁਆਰਾ ਹੀ ਸੰਭਵ ਹੈ। ਇਸ ਲਈ ਧਰਤੀ ਰੂਪ ਵਾਲੀ ਇਸਤਰੀ ਹੀ ਹਰ ਥਾਂ ਪੂਜਣਯੋਗ ਹੈ। ਉਹ ਜਨਮਦਾਤੀ ਹੈ, ਮਾਂ ਹੈ। ਇਸੇ ਭਾਵਨਾ ਦੇ ਨਾਲ ਆਦਿ ਕਾਲ ਦੇ ਮਾਤਰੀ ਮੂਲਕ ਪਰਿਵਾਰਾ ਦਾ ਵਿਕਾਸ ਹੋਇਆ। ਆਦਿ ਦੇਵੀ ਜਾਂ ਆਦਿ ਮਾਤਾ ਦੀ ਅਰਾਧਨਾ ਦਾ ਸੂਤਰ ਵੀ ਇਸੇ ਵਿਚ ਛਿਪਿਆ ਹੋਇਆ ਹੈ।

ਦੂਜਾ ਦੌਰ ਪੁਰਖ ਦੀ ਪ੍ਰਧਾਨਤਾ ਨੂੰ ਪਰਤੱਖ ਕਰਦਾ ਹੈ। ਅਕਸਰ ਜ਼ਿਆਦਾਤਰ ਧਰਮਾਂ ਵਿਚ ਸ੍ਰਿਸ਼ਟੀ ਵਿਕਾਸ ਦੀਆ ਕਥਾਵਾਂ ਵਿਚ ਇਸਤਰੀ ਨੂੰ ਪੁਰਖ ਦਾ ਹੀ ਇਕ ਭਾਗ ਮੰਨਿਆ ਗਿਆ ਹੈ। 'ਹਰੀ ਵੰਸ਼' ਦੇ ਅਨੁਸਾਰ ਜਲ ਤੋਂ ਪ੍ਰਗਟ 'ਪ੍ਰਜਾਪਿਤ ਬ੍ਰਹਮਾ', ਮਾਨਸਿਕ ਰੂਪ ਵਿਚ ਪ੍ਰਾਣੀਆਂ ਦੀ ਉਤਪਤੀ ਵਿਚ ਜ਼ਿਆਦਾ ਵਾਧਾ ਨਾ ਵੇਖ ਕੇ, ਆਪਣੇ ਆਪ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਇਸਤਰੀ ਤੇ ਪੁਰਖ ਦੇ ਰੂਪ ਵਿਚ 'ਮੈਥੁਨੀ' ਪ੍ਰਾਣੀਆਂ ਦੀ ਸਿਰਜਣਾ ਵਿਚ ਜੁੱਟ ਗਏ। ਇਸ ਤਰ੍ਹਾਂ ਅਕਸਰ ਦੁਨੀਆ ਦੇ ਸਾਰੇ ਹੀ ਧਰਮਾਂ ਦੀਆਂ ਸ੍ਰਿਸ਼ਟੀ ਦੇ ਵਿਕਾਸ ਦੀਆਂ ਜੋ ਕਥਾਵਾਂ ਹਨ, ਉਹ ਪੁਰਖ ਨਜ਼ਰੀਏ ਦੀ ਧਾਰਣਾ ਦੀ ਹੀ ਪੁਸ਼ਟੀ ਕਰਦੀਆਂ ਹਨ। ਇਸਤਰੀ ਸਿਰਫ਼ ਖੇਤਰ ਹੈ, 'ਬੀਜ' ਤਾਂ ਪੁਰਖ ਹੈ। ਪੁਰਖ ਦੀ ਸਿਰਜਣਾ ਹੀ ਇਸ ਲਈ ਹੋਈ ਕਿ ਉਹ ਸੰਤਾਨ ਉਤਪੰਨ ਕਰੇ। ਇਸਤਰੀ ਤੇ ਪੁਰਖ ਦਾ ਸਬੰਧ ਸਿਰਫ ਸੰਤਾਨ ਉਤਪਤੀ ਦਾ ਹੀ ਹੈ।

ਸਭਿਅਤਾ ਦੇ ਵਿਕਾਸ ਦੇ ਦੌਰ ਵਿਚ ਜਦੋਂ ਪੁਰਖ-ਪਰਧਾਨ ਸਮਾਜ ਦੀਆਂ ਮਾਨਤਾਵਾਂ ਸਭ ਜਗ੍ਹਾ ਸਥਾਪਿਤ ਹੋਣ ਲੱਗੀਆਂ ਤਾਂ ਮਾਤਰੀ ਪਰਧਾਨ ਪਰਿਵਾਰ ਅਲੋਪ ਹੋਣ ਲੱਗ ਪਏ। ਪਿਤਰੀ ਪਰਧਾਨ ਪਰਿਵਾਰਾਂ ਦਾ ਘੇਰਾ ਵਧਣ ਲੱਗ ਪਿਆ। ਇਸਤਰੀ ਵਸਤੂ ਅਰਥਾਤ ਲੈਣ ਦੇਣ ਦੀ ਵਸਤੂ ਬਣ ਗਈ। ਗੱਲ ਇਹ ਹੈ ਕਿ ਉਸ ਸਮੇਂ ਦੇ ਮਾਨਵ-ਸਮੁਦਾਇ ਦੀ ਪ੍ਰਮੁੱਖ ਸਮੱਸਿਆ ਸੀ- ਜਨਸੰਖਿਆ ਵਿਚ ਵਾਧਾ ਅਤੇ ਉਹ ਵੀ ਇਸਤਰੀ ਵਰਗ ਦੀ ਬਜਾਏ ਪੁਰਖ-ਵਰਗ ਦੀ ਜਨਸੰਖਿਆ ਦਾ ਵਿਸਥਾਰ ਕਿਉਂਕਿ ਉਸ ਸਮੇਂ ਦੇ ਵੱਖ ਵੱਖ ਕਬੀਲੇ ਜਾਤੀਆਂ ਦੇ ਸੰਘਰਸ਼ ਵਿਚ ਪੁਰਖਾਂ ਦੀ ਲੋੜ ਸੀ। ਇਸ ਲਈ ਉਨ੍ਹਾਂ ਵੱਲੋਂ ਪੁੱਤਰ ਦੀ ਕਾਮਨਾ ਸੁਭਾਵਿਕ ਸੀ। ਇਸ ਲਈ ਪੁਰਖ ਵਰਗ ਬਹੁ ਪਤਨੀਤਵ ਦੀ ਸੀਮਾ ਵਿਚ ਆ ਕੇ ਜਨਸੰਖਿਆ ਵਾਧੇ ਵਿਚ ਸਹਾਇਕ ਬਣਿਆ।

"ਜਦੋਂ ਇਸਤਰੀ ਮਹਿਮਾ ਖੰਡਿਤ ਹੋਈ ਤਾਂ ਦੇਵੀ ਦਾ ਰੂਪ ਸਾਹਮਣੇ ਆਇਆ ਅਤੇ ਜਦੋਂ ਪੁਰਖ ਪਰਧਾਨ ਹੋਇਆ ਤਾਂ ਵੀਰਜ ਨੂੰ ਪਰਾਕਰਮ ਦਾ ਸੂਚਕ ਮੰਨ ਕੇ ਸ਼ਿਵ ਦੇ ਨਾਲ ਲਿੰਗ ਉਪਾਸਨਾ ਦਾ ਵਿਕਾਸ ਹੋਇਆ।"1

ਭਾਰਤ ਵਿਚ ਉੱਤਰੀ ਭਾਰਤ ਦੀਆਂ ਜਨ ਜਾਤੀਆਂ ਅਤੇ ਦੱਖਣੀ ਭਾਰਤ ਦੀਆਂ ਕੁਲ ਜਾਤੀਆਂ ਵਿਚ ਅੱਜ ਵੀ ਮਾਤਰੀ ਸੱਤਾਤਾਤਮਕ ਰਿਵਾਜ ਵੇਖੇ ਜਾਂਦੇ ਹਨ। ਬ੍ਰਹਮਪੁੱਤਰ ਨਦੀ ਦੇ ਦੱਖਣੀ ਕੰਢੇ ਪਹਾੜੀਆਂ ਦੀਆਂ ਖਾਸੀ ਅਤੇ ਗਾਰੋ ਜਨ ਜਾਤੀਆਂ ਅਤੇ ਕੇਰਲ ਦੀ ਨਾਇਰ ਅਤੇ ਦੱਖਣ ਦੀ ਕਾਦਰ ਇਰੂਲਾ ਤੇ ਪਲਾਇਣ ਜਨ ਜਾਤੀਆਂ ਮਾਤਰੀ ਵੰਸ਼ਜ ਹਨ। ਖਾਸੀ ਜਨ ਜਾਤੀ ਵਿਚ ਮਾਤਾ ਤੋਂ ਬਾਅਦ ਸੰਪਤੀ ਦੀ ਉਤਰਾਧਿਕਾਰੀ ਸਭ ਤੋਂ ਛੋਟੀ ਲੜਕੀ ਹੁੰਦੀ ਹੈ ਅਤੇ ਪਰਿਵਾਰ ਦੀ ਪੁਰੋਹਤਿਨ ਵੀ ਉਹੀ ਹੁੰਦੀ ਹੈ। ਪੰਜਾਬ ਵਿਚ ਮਹਾਂਭਾਰਤ ਕਾਲ ਤੋਂ ਬਾਅਦ ਮਾਤਰੀ ਸੱਤਾਤਾਮਕ ਪਰਿਵਾਰ ਹੌਲੀ ਹੌਲੀ ਅਲੋਪ ਹੁੰਦੇ ਗਏ ਅਤੇ ਪੁਰਖ ਪਰਧਾਨ ਪਰਿਵਾਰਾਂ ਵਿਚ ਨਾਰੀ ਭੰਡੀ ਇਕ ਵਿਸ਼ੇਸ਼ ਗੁਣ ਜਾਂ ਔਗੁਣ ਦੇ ਤੌਰ ਤੇ ਪ੍ਰਚਲਿਤ ਹੋ ਗਈ। ਨਾ ਸਿਰਫ ਰਾਮਚਰਿਤ ਮਾਨਸ ਦਾ ਕਵੀ ਤੁਲਸੀਦਾਸ ਹੀ 'ਢੋਲ, ਗੁਆਰ, ਸ਼ੂਦਰ ਨਾਰੀ। ਇਹ ਸਭ ਤਾੜਨ ਕੇ ਅਧਿਕਾਰੀ, "ਲਿਖਦਾ ਹੈ ਪੰਜਾਬੀ ਕਿੱਸਾਕਾਰ ਤਰੀਮ ਤੇ ਨਿੰਦਾ ਵਿਚ ਜ਼ਮੀਨ ਆਸਮਾਨ ਦੇ ਕਲਾਵੇ ਮੇਲਣ ਵਿਚ ਮਾਹਰ ਮੰਨੇ ਗਏ ਹਨ ਜਿਹਾ ਕਿ "ਧੀਆਂ ਗਊਆਂ ਕਾਮਿਆਂ ਦਾ ਜ਼ਸਰ ਕੀ ਹੈ ਸਦੋ ਰਾਮਾ" ਸੋਹਣੀ ਦੇ ਕਿੱਸਾਕਾਰ ਨੇ ਲਿਖਿਆ ਹੈ । ਕੌਮੀ ਕਵੀ ਸ਼ਾਹ ਮੁਹੰਮਦ ਸਿੱਖਾਂ ਤੇ ਅੰਗਰੇਜ਼ ਦੀ ਲੜਾਈ ਦੀ ਚਰਚਾ ਕਰਦਾ ਹੋਇਆ ਡੋਗਰਿਆਂ ਦੀ ਪਰਚਾਰ ਮੁਹਿੰਮ ਦਾ ਸ਼ਿਕਾਰ ਹੋ ਕੇ, ਰਾਣੀ ਜਿੰਦ ਕੌਰ ਦੇ ਬਹਾਨੇ ਸਾਰੀ ਇਸਤਰੀ ਜਾਤੀ ਨੂੰ ਵਲੇਟਣ ਤੁਰ ਪਿਆ ਹੈ-

"ਹੁੰਦੇ ਆਏ ਨੀ ਰੰਨਾਂ ਦੇ ਧੁਰੋਂ ਕਾਰੇ। ਲੰਕਾ ਵਿਚ ਤਾਂ ਰੋਣ ਕੁਹਾ ਦਿਤਾ
ਕੈਰੋਂ ਪਾਂਡਵਾ ਨਾਲ ਕੀ ਭਲਾ ਕੀਤੀ, ਬਾਰ੍ਹਾਂ ਖੂਹਣੀਆਂ ਪੂਰ ਖਪਾ ਦਿਤਾ
ਰਾਜੇ ਭੋਜ ਦੇ ਮੂੰਹੀਂ ਲਗਾਮ ਦਿਤੀ, ਮਾਰ ਅੱਡੀਆਂ ਹੋਸ਼ ਭੁਲਾ ਦਿਤਾ।
ਸ਼ਾਹ ਮੁਹੰਮਦਾ ਇਸ ਰਾਣੀ ਜਿੰਦ ਕੌਰਾ, ਸਾਰੇ ਮੁਲਕ ਦਾ ਫਰਜ਼ ਉਠਾ ਦਿਤਾ।"

ਦਲਿਤਾਂ ਅਤੇ ਇਸਤਰੀਆਂ ਦੇ ਇਸ ਨਰਕੀ ਜੀਵਨ ਦੇ ਵਿਰੁੱਧ ਆਵਾਜ਼ ਭਗਤ ਕਵੀਆਂ ਅਤੇ ਸਿੱਖ ਸਤਿਗੁਰੂ ਸਾਹਿਬਾਨ ਨੇ ਉਠਾਈ। ਪਰਦਾ ਅਤੇ ਸਤੀ ਪ੍ਰਥਾ ਦੇ ਭਾਰ ਹੇਠ ਕਰਾਹ ਰਹੀ ਅੱਧੀ ਵੱਸੋਂ ਨੂੰ ਪੰਜਾਬ ਵਿਚ ਗੁਰੂ ਨਾਨਕ ਦੇ ਘਰ ਤੋਂ ਆਪਣੀ ਮੁਕਤੀ ਲਈ ਆਸ਼ਾ ਰੂਪੀ ਕਿਰਨ ਵਿਖਾਈ ਦਿੱਤੀ। ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਸਰਵਪ੍ਰਿਥਮ ਨਾਰੀ ਮੁਕਤੀ ਦੀ ਆਵਾਜ਼ ਬੁਲੰਦ ਕੀਤੀ :-

*"ਤਗੁ ਨ ਇੰਦ੍ਰੀ ਤਗੁ ਨ ਨਾਰੀ।*
*ਭਲਕੇ ਥੁਕ ਪਵੈ ਨਿਤ ਦਾੜੀ।"*

..............................

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ।*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ।*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ।*
ਸੋ ਕਿਉ ਮੰਦਾ ਆਖੀਐ "ਜਿਤੁ ਜੰਮਹਿ ਰਾਜਾਨ।"

ਗੁਰੂ ਅਮਰਦਾਸ ਜੀ ਨੇ ਪਰਦੇ ਦੀ ਰਸਮ ਅਤੇ ਸਤੀ ਪ੍ਰਥਾ ਦੇ ਵਿਰੁੱਧ ਆਵਾਜ਼ ਉਠਾਈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜਦੋਂ ਖਾਲਸਾ ਸ਼ਸਤਰ ਬੱਧ ਹੋਇਆ ਤਾਂ ਮਾਈ ਭਾਗੋ ਜਿਹੀਆਂ ਬੀਬੀਆਂ ਨੇ ਮੁਕਤਸਰ ਦੇ ਜੰਗ ਵਿਚ ਆਪਣੇ ਵੀਰਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਵੈਰੀ ਦਲ ਦੇ ਆਹੂ ਲਾਹੇ। ਅਠਾਰਵੀ ਸਦੀ ਵਿਚ ਮੁਗਲ ਕਾਲ ਦੀਆਂ ਸਖਤੀਆਂ ਦਾ ਦੌਰ ਸਿੱਖ ਬੀਬੀਆਂ ਨੇ ਵੱਡੇ ਸਿਦਕ ਅਤੇ ਸਿਰੜ ਨਾਲ ਨਿਭਾਹਿਆ। ਜੰਗਾਂ ਜੁੱਧਾਂ ਵਿਚ ਉਹ ਆਪਣੇ ਸਿੰਘਾਂ ਦੇ ਨਾਲ ਹਰ ਹਭੀ ਨਭੀ ਵਿਚ ਸ਼ਾਮਲ ਰਹਿੰਦੀਆਂ। ਉਨ੍ਹਾਂ ਦੇ ਆਪਣੇ ਪਤੀਆਂ ਦੇ ਨਾਲ ਅੱਠੇ ਪਹਿਰ ਹਾਜ਼ਰ ਰਹਿਣ ਵਾਲੀ ਤਕਦੀਰ ਤੇ ਮੁਗ਼ਲ ਹਰਮਾਂ ਦੀਆਂ ਔਰਤਾਂ ਵੀ ਰਸ਼ਕ ਕਰਦੀਆਂ ਸਨ। ਪੰਥ ਪਰਕਾਸ਼ ਗਿਆਨੀ ਗਿਆਨ ਸਿੰਘ ਦੇ ਅਨੁਸਾਰ -

*"ਸਿੰਘਣੀਉ ਤੁਮ ਹੋ ਬਡ ਭਾਗੀ।*
*ਰਹਿਤ ਸੋ ਨਿਜ ਪਤੀਅਨ ਸੰਗ ਲਾਗੀ।"*

ਕਿਉਂ ਜੁ ਉਨ੍ਹਾਂ ਵਾਲੇ ਤਾਂ ਕਾਬਲ ਕੰਧਾਰ ਜਾਂ ਦਿੱਲੀ-ਦੱਖਣ ਗਏ ਛੇ ਛੇ ਮਹੀਨੇ ਘਰ ਮੁੜਦੇ ਹੀ ਨਹੀਂ ਸਨ। ਇਹ ਸਿੰਘ ਬੀਬੀਆਂ ਜੰਗਲਾਂ ਵਿਚ ਵੀ ਸਾਥ ਹੀ ਰਹਿੰਦੀਆਂ ਸਨ।

ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਸਮੇਂ ਸਿੱਖ ਸੱਤਾਧਾਰੀ ਹੋ ਗਏ ਅਤੇ ਹੌਲੀ ਹੌਲੀ ਗੁਰਮਤ ਆਦਰਸ਼ਾਂ ਤੋਂ ਦੂਰ ਜਾਣ ਲੱਗ ਪਏ। ਇਸ ਵਜ੍ਹਾ ਕਰਕੇ ਸਿੱਖ ਇਸਤਰੀਆਂ ਵੀ ਆਪਣੇ ਗੌਰਵਸ਼ਾਲੀ ਅਸਥਾਨ ਤੋਂ ਬੇਦਖਲ ਹੋਣ ਲੱਗ ਪਈਆਂ। ਦਰਬਾਰੀ ਸਿੰਘ ਦੀ ਸੰਸਕ੍ਰਿਤੀ ਕਿਹੋ ਜਿਹੀ ਸੀ ਇਸ ਦਾ ਵਰਣਨ ਵੀ ਗਿਆਨ ਗਿਆਨ ਸਿੰਘ ਆਪਣੇ ਪ੍ਰਸਿੱਧ ਪੁਸਤਕ "ਪੰਥ-ਪਰਕਾਸ਼" ਵਿਚ ਇਉਂ ਕਰਦੇ ਹਨ-

*"ਨਿਜ ਤੀਆ ਤਜ ਪਰ ਘਰ ਰਮਹੋ, ਧੋਧਯਾ ਕੁਲਟਾ ਸੰਗੋ।*
*ਯਾਹੀ ਤੇ ਉਨਕੀ ਤੀਆਂ ਭੀ ਰਮਹੈ ਯਾਰ ਨਿਸੰਗੋ।*

*ਇਸੀ ਹੇਤੁ ਤੈ ਬੇਸ੍ਵਾ ਕੁਲਟਾ ਸਾਪ ਗ੍ਰੇਹਨੀ ਸਜ ਥਾਨੈ।*

*ਆਤੀ ਬਚਿਤ੍ਰ ਰਹੈ ਚਰਿੱਤ੍ਰ ਹਾਵ ਭਾਵ ਬਹੁ ਗਨੈ।"*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ, 1857 ਮੁਤਾਬਕ ਵੈਸਾਖੀ 1914 ਬਿਕ੍ਰਮੀ ਨੂੰ ਸ੍ਰੀ ਭੈਣੀ ਸਾਹਿਬ (ਪੰਜਾਬ) ਵਿਖੇ ਨਾਮਧਾਰੀ ਸੰਤ ਖਾਲਸੇ ਦੀ ਸਥਾਪਨਾ ਕਰਕੇ ਸਿੱਖੀ ਪੁਨਰ ਜਾਗਰਣ ਦੀ ਲਹਿਰ ਚਲਾਈ। ਸਿੱਖਾਂ ਦੇ ਆ ਤਮਕ ਜੀਵਨ ਵਿਚ ਆਏ ਨਿਘਾਰ ਨੂੰ ਦੂਰ ਕਰਕੇ, ਆਪ ਦਾ ਮਕਸ ' ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖ ਸਪਿਰਟ ਨੂੰ ੁੜ ਜਾਗ੍ਰਿਤ ਕਰਕੇ ਫਿਰ ਐਸਾ ਖਾਲਸਾ ਤਿਆਰ ਕਰਨਾ ਸੀ ਜਿ ੜਾ ਪਹਿਲਾਂ ਦੇ ਖਾਲਸੇ ਜੋ ਅਬਦਾਲੀਆਂ ਨਾਦਰਾਂ ਨਾਲ ਟੱਕਰ ਲੈਂਦੇ ਸਨ, ਹੁਣ ਸ਼ਕਤੀਸ਼ਾਲੀ ਫਰੰਗੀ ਹਾਕਮਾਂ ਨਾਲ ਟੱਕੇਰ ਲੈ ਸਕੇ। ਆਪ ਨੇ ਆਪਣੇ ਅਨੁਆਈਆਂ ਨੂੰ ਜਿਥੇ ਨਾਮ ਦਾਨ ਇਸਨਾਨ, ਬਾਣੀ ਅਤੇ ਬਾਣੇ ਨਾਲ ਜੋੜਿਆ। ਠੱਗੀ, ਚੋਰੀ, ਯਾਰੀ, ਮਾਸ, ਮਦਰਾ ਅਤੇ ਹਰ ਤਰ੍ਹਾਂ ਦੇ ਨਸ਼ੇ ਉਨ੍ਹਾਂ ਲਈ ਵਰਜਿਤ ਕਰਾਰ ਦਿੱਤੇ। ਸਾਦਾ ਜੀਵਨ, ਅੰਮ੍ਰਿਤ ਵੇਲੇ ਦਾ ਜਾਗਣਾ ਅਤੇ ਹਰ ਸਮੇਂ ਤਿਆਰ ਬਰ ਤਿਆਰ ਖਾਲਸਾ ਕਾਇਮ ਕਰਕੇ ਉਨ੍ਹਾਂ ਨੂੰ ਰੋਟੀ ਰੋਜ਼ਗਾਰ ਕਮਾਉਣ ਲਈ, ਸਵਾਵਲੰਬੀ ਬਣਾਇਆ। ਦਰਿੱਦਰ ਗੁਰੂ ਕੇ ਸਿੱਖ ਦੇ ਲਾਗੇ ਕਿਉਂ ਆਏ। ਸਮਾਜਿਕ ਜੀਵਨ ਵਿਚ ਸੁਧਾਰ ਲਿਆਉਣ ਦਾ ਮਕਸਦ ਆਪਣੇ ਰਾਜਨੀਤਕ ਨਿਸ਼ਾਨੇ, ਗੁਆਚੇ ਸਿੱਖ ਸਨਮਾਨ ਦੀ ਬਹਾਲੀ ਲਈ, ਆਪਣਾ ਰਾਜ ਭਾਗ ਬਰਤਾਨਵੀ ਬਸਤੀ ਵਾਦੀਆ ਤੋਂ ਵਾਪਸ ਹਥਿਆਉਣਾ ਸੀ। ਇਸ ਲਈ ਸਤਿਗੁਰੂ ਜੀ ਨੇ ਸਾਰੇ ਪੰਜਾਬ ਨੂੰ ਬਾਈ ਸੂਬਿਆਂ ਦੇ ਅਧੀਨ ਕਰਕੇ, ਫਿਰ ਨਾਇਬ ਸੂਬੇ, ਹੇਠਾਂ ਤ ਆਂ ਇਲਾਕਿਆਂ ਦੇ ਜੱਥੇਦਾਰ, ਮਹੰਤ ਅਤੇ ਪਿੰਡਾਂ ਵਿਚ ਨਾਮਧਾਰੀ ਸੰਗਤ ਦੀਆਂ ਮੁੱਢਲੀਆਂ ਇਕਾਈਆਂ ਕਾਇਮ ਕਰਕੇ, ਮੁਤਵਾਜ਼ੀ ਸਰਕਾਰ ਦਾ ਮੁੱਢ ਬੰਨ੍ਹ ਦਿੱਤਾ। ਆਪਣੇ ਫੈਸਲੇ ਆਪਣੀਆਂ ਪੰਚਾਇਤਾਂ ਵਿਚ ਨਿਬੇੜੇ ਜਾਂਦੇ ਸਨ। ਸਵਦੇਸ਼ੀ ਦੇ ਨਾਰੇ ਹੇਠ ਬਿਦੇਸ਼ੀ ਵਸਤਾਂ ਦਾ ਬਾਈਕਾਟ ਅਤੇ ਬਰਤਾਨਵੀ ਰਾਜ ਦੁਆਰਾ ਸਥਾਪਿਤ ਸਕੂਲ, ਹਸਪਤਾਲ, ਅਦਾਲਤਾਂ, ਯਾਤਾਯਾਤ ਦੇ ਸਾਧਨ ਰੇਲਾਂ ਅਤੇ ਸਰਕਾਰੀ ਡਾਕ ਪ੍ਰਣਾਲੀ ਵਗੈਰਾ ਨਾਲ ਵੀ ਮੁਕੰਮਲ ਤੋੜ ਵਿਛੋੜਾ ਕਰਕੇ ਅਸਹਿਯੋਗ ਅੰਦੋਲਨ ਦੀ ਨੀਂਹ ਰੱਖ ਦਿੱਤੀ ਜਿਸ ਤੇ 65 ਸਾਲ ਆਪ ਜੀ ਤੋਂ ਬਾਅਦ ਚੱਲਣ ਦਾ ਦੁਬਾਰਾ ਵਿਚਾਰ ਮਹਾਤਮਾ ਗਾਂਧੀ ਦੇ ਮਨ ਵਿਚ ਆਇਆ। ਬਦੇਸ਼ਾਂ ਨਾਲ ਸਬੰਧ ਕਾਇਮ ਕਰਕੇ, ਅੰਗਰੇਜ਼ ਸਰਕਾਰ ਦੇ ਵਿਰੁੱਧ ਵਿਆਪਕ ਜਨ-ਲਾਮਬੰਦੀ, ਸਤਿਗੁਰੂ ਰਾਮ ਸਿੰਘ ਦੁਆਰਾ ਸੰਚਾਲਿਤ ਕੂਕਾ ਜਾਂ ਨਾਮਧਾਰੀ ਲਹਿਰ ਦਾ ਨਿਸ਼ਾਨਾ ਸੀ।

ਪ੍ਰਸਿੱਧ ਸਿੱਖ ਚਿੰਤਕ ਸ੍ਰ. ਕਪੂਰ ਸਿੰਘ ਆਪਣੀ ਪੁਸਤਕ 'ਸਪਤ ਸ੍ਰਿੰਗ' ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਸਬੰਧਿਤ ਕਾਂਡ ਵਿਚ ਲਿਖਦੇ ਹਨ ਕਿ ਆਪ ਦੁਆਰਾ ਕੀਤੀਆਂ ਗਈਆਂ ਹੋਰ ਕਾਰਵਾਈਆਂ ਨੂੰ ਜੇ ਭੁਲਾ ਵੀ ਦਿੱਤਾ ਜਾਵੇ ਤਾਂ ਸਿਰਫ ਇਸਤਰੀ ਜਾਤੀ ਲਈ ਕੀਤੇ ਆਪ ਦੇ ਉਪਕਾਰ ਹੀ ਆਪ ਨੂੰ ਦੁਨੀਆ ਦੇ ਚੋਟੀ ਦੇ ਸਮਾਜ ਸੁਧਾਰਕਾਂ ਦੀ ਕਤਾਰ ਵਿਚ ਖਲਿਹਾਰ ਦਿੰਦੇ ਹਨ। ਔਰਤਾਂ ਦੀ ਤ੍ਰਾਸਦਿਕ ਸਥਿਤੀ ਬਾਰੇ ਪੁਸਤਕ "ਨਾਮਧਾਰੀ ਇਤਿਹਾਸ" ਵਿਚ ਭਾਈ ਨਾਹਰ ਸਿੰਘ ਜੀ ਐਮ.ਏ. ਲਿਖਦੇ ਹਨ, ਨਸ਼ਿਆਂ ਤੋਂ ਲੋਕਾਂ ਹਟਾਂਦੇ। ਕੁੜੀਆਂ ਮਾਰਨ ਤੋਂ ਵਰਜਦੇ। ਧੀਆਂ ਦੇ ਪੈਸੇ ਲੈਕੇ ਵਿਆਹ ਕਰਨ ਦੇ ਭੈੜੇ ਰਿਵਾਜ ਨੂੰ ਰੋਕਦੇ। ਆਪ ਜੀ ਦੇ ਇਸ ਉਪਦੇਸ਼ ਦੇ ਆਧਾਰ ਤੇ ਉਸ ਸਮੇਂ ਇਹ ਲੋਕ ਗੀਤ ਬਣਿਆ -

*"ਨਾ ਬੋਚ ਕਮਾਰੀ ਵੇ ਬਾਬਲਾ ਲਾਲਚੀਆ!*
*ਗਲ ਗਊ ਕਟਾਰੀ ਵੇ ਬਾਬਲਾ ਲਾਲਚੀਆ!*
*ਤੇਰੀ ਗਈ ਮੱਤ ਮਾਰੀ ਵੇ ਬਾਬਲਾ ਲਾਲਚੀਆ!*
*ਨਾ ਬਣੀ ਬਪਾਰੀ ਵੇ ਬਾਬਲਾ ਲਾਲਚੀਆ।"*

ਲੜਕੀਆਂ ਦਾ ਵੇਚਣਾ, ਵੱਟਾ ਕਰਨਾ, ਬਾਲ ਵਿਆਹ, ਘੁੰਡ ਪਰਦਾ, ਵਿਧਵਾ ਵਿਆਹ ਦੀ ਇਜਾਜ਼ਤ ਨਾਂ ਦੇ ਕੇ ਸਾਰੀ ਉਮਰ ਬਲਦੇ ਭੱਠ ਵਿਚ ਕੱਟਣ ਲਈ ਮਜਬੂਰ ਕਰਨਾ ਆਦਿ ਬਹੁਤ ਸਾਰੀਆਂ ਮੁਸੀਬਤਾਂ ਵਿਚੋਂ ਔਰਤ ਜਾਤ ਉਨ੍ਹੀਵੀਂ ਸਦੀ ਦੇ ਪੰਜਾਬ ਦੇ ਦੂਜੇ ਅੱਧ ਵਿਚੋਂ ਲੰਘ ਰਹੀ ਸੀ, ਪਰ ਸਭ ਤੋਂ ਵੱਡੀ ਸਮੱਸਿਆ ਸੀ ਜੰਮਦੀ ਲੜਕੀ ਨੂੰ ਹੀ ਤਰ੍ਹਾਂ ਤਰ੍ਹਾਂ ਦੇ ਢੰਗ ਤਰੀਕੇ ਵਰਤ ਕੇ ਮਾਰ ਮੁਕਾ ਦੇਣਾ। ਇਸ ਲਈ ਦਾਜ ਦਹੇਜ ਦੀ ਸਮੱਸਿਆ ਵੀ ਜ਼ਿੰਮੇਵਾਰ ਸੀ, ਜੋ ਛੋਟੀ ਕਿਸਾਨੀ ਦੀ ਪਹੁੰਚ ਤੋਂ ਬਾਹਰ ਹੁੰਦੀ ਸੀ। ਵੱਡੀ ਕਿਸਾਨੀ ਜਾਂ ਜਗੀਰਦਾਰ ਸ਼੍ਰੇਣੀ ਇਸ ਹਉਮੈ ਕਾਰਨ ਜੰਮਦੀ ਕੁੜੀ ਮਾਰ ਦਿੰਦੇ ਸਨ ਕਿ ਉਹਨਾਂ ਦਾ ਵੀ ਕੋਈ ਜੁਆਈ ਬਣੇਗਾ। ਪਹਿਲਾ ਕਿੱਸਾਕਾਰ ਦਮੋਦਰ ਹੀਰ ਦੇ ਪਿਉ ਚੂਚਕ ਦੀ ਇਸ ਹਿੰਡ ਦਾ, ਇਉਂ ਜ਼ਿਕਰ, ਆਪਣੇ ਕਿੱਸੇ ਹੀਰ ਵਿਚ ਕਰਦਾ ਹੈ -

"ਆਖ ਦਮੋਦਰ ਕਹੀਂ ਨਾ ਨਿਵਿਆ, ਹੁਣ ਹੀਰੇ ਆਣ ਨਿਵਾਇਆ।"

ਅੰਮ੍ਰਿਤਸਰ ਜ਼ਿਲ੍ਹੇ ਦੇ ਸੰਧੂ ਅਤੇ ਲੁਧਿਆਣਾ ਜ਼ਿਲ੍ਹੇ ਦੇ ਗਰੇਵਾਲ ਜੱਟਾਂ ਵਿਚ ਜੰਮਦੀਆਂ ਲੜਕੀਆਂ ਦਾ ਗਲਾ ਘੁੱਟ ਕੇ ਮਾਰ

ਦੇਣ ਦਾ ਆਮ ਰਿਵਾਜ਼ ਪ੍ਰਚਲਿਤ ਸੀ। ਇਸ ਕੁਪ੍ਰਥਾ ਦੇ ਵਿਰੁੱਧ ਤਦੋਂਕੇ ਪੰਜਾਬ ਵਿਚ ਰੋਹ ਭਰੀ ਆਵਾਜ਼ ਸਤਿਗੁਰੂ ਰਾਮ ਸਿੰਘ ਨੇ ਬੁਲੰਦ ਕੀਤੀ। ਵੈਸੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਖਾਲਸੇ ਨੂੰ ਕੁੜੀ ਮਾਰ ਅਤੇ ਨੜੀ ਮਾਰ ਨਾਲ ਮੇਲ ਜੋਲ ਨਾ ਰੱਖਣ ਲਈ ਕਿਹਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਜੋ ਰਹਿਤਨਾਮਾ ਨਾਮਧਾਰੀ ਸੰਗਤ ਲਈ ਜਾਰੀ ਕੀਤਾ ਉਸ ਵਿਚ ਸਪਸ਼ਟ ਹਦਾਇਤਾਂ ਕੀਤੀਆਂ ਹਨ ਇਸਤਰੀ ਜਾਤੀ ਦੀ ਮੁਕਤੀ ਲਈ - "ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ ਬੀਬੀ ਸਰਬ ਨੇ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ।...... ਜੇ ਕੋਈ ਮੰਦਾ ਕਰਮ ਕਰੇ ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨੁ ਬਿਚ ਨਹੀਂ ਬਤਨ ਦੇਣ। ਜੇਕਰ ਜੋਰਾਬਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਥੇ ਆਉਣ ਜੋਗਾ ਈ ਨਾ ਰਹੇ।...... ਹੋਰ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀਂ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ ਬਟਾ ਨਹੀਂ ਕਰਨਾ..... ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾਂ ਸੋਲਾ ਬਰਸ ਤੇ ਘਟ ਕੋਈ ਨਾਂ ਕੁੜੀ ਬਿਆਹੇ।"

ਜਿਸ ਸਮੇਂ ਲੜਕੀਆਂ ਨੂੰ ਅਬੋਧ ਅਵਸਥਾ ਵਿਚ ਹੀ ਜਦੋਂ ਉਹ ਚੰਗੀ ਤਰ੍ਹਾਂ ਹਲ ਫਿਰ ਵੀ ਨਹੀਂ ਸੱਕਦੀਆਂ ਸਨ, ਵਿਆਹ ਦੇ ਅਰਥ ਤਾਂ ਉਨ੍ਹਾਂ ਕੀ ਸਮਝਣੇ ਸੀ ਜਦੋਂ ਪਰਾਤ ਵਿਚ ਬੈਠਾ ਕੇ ਹੀ ਫੇਰੇ ਦੇ ਦਿੱਤੇ ਜਾਂਦੇ ਸਨ, 15-16 ਸੋਲਾਂ ਬਰਸ ਤੋਂ ਘੱਟ ਕੋਈ ਕੁੜੀ ਨਾ ਵਿਆਹੇ, ਇਹ ਗੱਲ ਆਖਣੀ ਹੀ ਆਪਣੇ ਆਪ ਵਿਚ ਇਕ ਵੱਡਾ ਇਨਕਲਾਬੀ ਕਦਮ ਸੀ ਜੋ ਨਾਰੀ ਜਾਤੀ ਦੀ ਮੁਕਤੀ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਪੁੱਟਿਆ ਸੀ। ਇਸ ਤਰ੍ਹਾਂ ਆਪ ਨੇ ਬਾਲ ਵਿਆਹ ਦੀ ਪ੍ਰਥਾ ਤੇ ਮੁਕੰਮਲ ਰੋਕ ਲਾ ਦਿੱਤੀ ਸੀ। ਇਸ ਨੁਕਤੇ ਨੂੰ ਬਾਅਦ ਵਿਚ ਬਣੇ ਕਾਨੂੰਨਾਂ ਦੀ ਰੋਸ਼ਨੀ ਵਿਚ ਹੋਰ ਵਧੇਰੇ ਸਪਸ਼ਟ ਜਸਵਿੰਦਰ ਸਿੰਘ ਹਿਸਟੋਰੀਅਨ ਪੁਸਤਕ "ਹੁਕਮਨਾਮੇ" ਦੇ ਮੁੱਢਲੇ ਸ਼ਬਦਾਂ ਵਿਚ ਇਉਂ ਕਰਦੇ ਹਨ -

ਸੰਨ 1863 ਵਿਚ ਸੰਗਤਾਂ ਦੇ ਨਾਂ ਲਿਖੇ ਰਹਿਤਨਾਮੇ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਦਰਾਂ ਸੋਲਾਂ ਸਾਲਾਂ ਤੋਂ ਘੱਟ ਉਮਰ ਦੀ ਲੜਕੀ ਦਾ ਵਿਆਹ ਨਾ ਕਰਨ ਦਾ ਹੁਕਮ ਕੀਤਾ ਸੀ।....... ਰੰਗੂਨ ਤੋਂ ਭੇਜੇ ਹੁਕਮਨਾਮਿਆਂ ਵਿਚ ਸਤਿਗੁਰੂ ਜੀ ਨੇ ਵਿਆਹ ਯੋਗ ਉਮਰ ਹੋਰ ਵਧਾਕੇ ਲੜਕੀਆਂ ਦੀ ਅਠਾਰਾਂ ਸਾਲ ਅਤੇ ਲੜਕਿਆਂ ਦੀ ਵੀਹ ਸਾਲ ਕਰ ਦਿੱਤੀ। ਨਿਸ਼ਚੇ ਹੀ ਇਹ ਸਮਾਜ ਸੁਧਾਰ ਦਾ ਮਹਾਨ ਕੰਮ ਸੀ। ਆਮ ਲੋਕ ਤਾਂ ਐਸੀ ਗੱਲ ਕੀ ਸੋਚਦੇ, ਸਰਕਾਰੀ ਕਾਨੂੰਨ ਵਿਚ ਵੀ ਉਸ ਸਮੇਂ 10 ਸਾਲ ਦੀ ਲੜਕੀ ਦੀ ਸ਼ਾਦੀ ਕੀਤੇ ਜਾਣ ਦੀ ਵਿਵਸਥਾ ਸੀ।

"ਪਾਠਕਾਂ ਦੀ ਜਾਣਕਾਰੀ ਲਈ ਮੈਂ ਏਥੇ ਇਹ ਦੱਸ ਦੇਣਾ ਜ਼ਰੂਰੀ ਸਮਝਦਾ ਹਾਂ ਕਿ 1860 ਈ. ਵਿਚ ਅੰਗ੍ਰੇਜ਼ ਸਰਕਾਰ ਵੱਲੋਂ ਪਾਸ ਕੀਤੇ ਗਏ ਕਾਨੂੰਨ ਵਿਚ ਲੜਕੀਆਂ ਦੀ ਵਿਆਹ ਯੋਗ ਉਮਰ 10 ਸਾਲ ਮੰਨੀ ਗਈ ਸੀ। ਸੰਨ 1891 ਵਿਚ ਲੜਕੀਆਂ ਦੇ ਵਿਆਹ ਲਈ 13 ਸਾਲ ਦੀ ਉਮਰ ਕਾਨੂੰਨੀ ਤੌਰ ਤੇ ਜ਼ਰੂਰੀ ਹੋ ਗਈ। ਸੰਨ 1931 ਵਿਚ ਬੜੀ ਸੋਚ ਵਿਚਾਰ ਕੇ 'ਸਾਰਦਾ ਐਕਟ' ਬਣਿਆ। ਇਸ ਐਕਟ ਅਨੁਸਾਰ 14 ਸਾਲ ਦੀ ਲੜਕੀ ਅਤੇ 18 ਸਾਲ ਦੇ ਲੜਕੇ ਵਿਆਹ ਲਈ ਯੋਗ ਉਮਰ ਦੇ ਮੰਨੇ ਗਏ। ਸੁਤੰਤਰ ਹੋਣ ਉਪਰੰਤ ਭਾਰਤ ਸਰਕਾਰ ਨੇ 1949 ਈ. ਵਿਚ ਸਾਰਦਾ ਐਕਟ ਵਿਚ ਸੁਧਾਰ ਕਰਕੇ ਲੜਕੀਆਂ ਅਤੇ ਲੜਕਿਆਂ ਦੀ ਵਿਆਹ ਯੋਗ ਉਮਰ 15 ਸਾਲ ਅਤੇ 18 ਸਾਲ ਕਰ ਦਿੱਤੀ। ਸੰਨ 1978 ਵਿਚ ਇਕ ਹੋਰ ਸੁਧਾਰ ਕੀਤਾ ਗਿਆ ਇਸ ਐਕਟ ਵਿਚ ਅਤੇ ਇਸ ਅਨੁਸਾਰ ਵਿਆਹ ਸਮੇਂ ਘੱਟ ਤੋਂ ਘੱਟ ਲੜਕੀ ਦੀ ਉਮਰ 18 ਸਾਲ ਅਤੇ ਲੜਕੇ ਦੀ ਉਮਰ 21 ਸਾਲ ਹੋਣੀ ਜ਼ਰੂਰੀ ਕਰ ਦਿਤੀ। ਹੁਣ ਵੀ ਇਹੋ ਨਿਯਮ ਹੀ ਲਾਗੂ ਹੈ।"[4]

ਜਿਥੇ ਭਾਰਤ ਸਰਕਾਰ ਵਿਆਹ ਯੋਗ ਬੱਚੇ ਬੱਚੀਆਂ ਦੀ ਉਮਰ ਸੀਮਾ ਨਿਰਧਾਰਿਤ ਕਰਨ ਲਈ ਹੁਣ ਪੁੱਜਦੀ ਹੈ, ਸ੍ਰੀ ਸਤਿਗੁਰੂ ਜੀ ਤਕਰੀਬਨ ਇਕ ਸਦੀ ਪਹਿਲਾਂ ਉਸ ਉਮਰ ਦਾ ਐਲਾਨ ਕਰ ਰਹੇ ਸਨ। ਇਸੇ ਲਈ ਕਿਹਾ ਜਾਂਦਾ ਹੈ ਕਿ ਮਹਾਂਪੁਰਖ ਆਪਣੇ ਸਮੇਂ ਤੋਂ ਬਹੁਤ ਅੱਗੇ ਵੇਖਣ ਅਤੇ ਦੂਰ ਦੀ ਸੋਚਣ ਦੇ ਸਮਰੱਥ ਹੁੰਦੇ ਹਨ। ਆਪ ਦੇ ਹੁਕਮਨਾਮਿਆਂ ਵਿਚ ਦਰਜ ਇਹ ਵਾਕ ਜਿਸ ਵਿਚ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਹਵਾਲੇ ਨਾਲ ਆਪਣੇ ਬਚਨ ਦੀ ਪ੍ਰਮਾਣੀਕਤਾ ਵਿਚ ਵਾਧਾ ਕਰਦੇ ਹਨ ਜਿਹਾ ਕਿ -

"ਗੁਰੂ ਜੀ ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾ ਬਿਆਹ ਕਰਨਾ, ਉਰੇ ਨਹੀ ਕਰਨਾ।"(ਹੁਕਮਨਾਮਾ-23)

"ਹੁਣ ਇਉਂ ਕਰੋ, ਅਠਾਰਾਂ ਬਰਸ ਦੀ ਲੜਕੀ ਦਾ ਅਨੰਦ ਪੜ੍ਹੌਣਾਂ ਘੱਟ ਨਹੀ ਪੜੌਣਾਂ, ਛੋਟੀ ਹੈ।" (ਹੁਕਮਨਾਮਾ - 44)

ਬ੍ਰਾਹਮਣੀ ਕਰਮ ਕਾਂਡਾ, ਲਗਨ ਮਹੂਰਤਾਂ, ਤਿੱਥਾਂ ਦੀਆਂ ਵਾਧਾਂ ਘਾਟਾਂ, ਸਗਨ ਅਪਸ਼ਗੁਨ, ਸਾਹਾ ਸੁਧਾਉਣਾ ਅਤੇ ਇਸ ਤਰ੍ਹਾਂ

ਦੇ ਵਿਆਹ ਪ੍ਰਥਾ ਨਾਲ ਜੁੜੇ ਹੋਰ ਪਰਪੰਚਾਂ ਅਤੇ ਮਨ ਮਤ ਤੋਂ ਆਪਣੇ ਸਿੰਘਾਂ ਦਾ ਖਹਿੜਾ ਛੁਡਾਉਣ ਲਈ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡ ਖੋਟੇ (ਜ਼ਿਲ੍ਹਾ ਮੋਗਾ) ਵਿਚ 3 ਜੂਨ, 1863 ਈ. ਨੂੰ ਅਨੰਦ ਮਰਿਆਦਾ ਵਿਧੀ ਦੁਆਰਾ ਗੁਰਬਾਣੀ ਦੇ ਗਾਇਨ ਅਤੇ ਸੂਹੀ ਰਾਗ ਵਿਚ ਉਚਾਰੀਆਂ ਚਾਰ ਲਾਵਾਂ ਦੇ ਉਚਾਰਣ ਨਾਲ, ਛੇ ਲੜਕੇ ਲੜਕੀਆਂ ਦੇ ਬਿਲਕੁਲ ਦਾਜ ਦਹੇਜ ਰਹਿਤ, ਅੰਤਰ ਜਾਤੀ ਛੇ ਅਨੰਦ ਕਾਰਜ ਪੜ੍ਹਵਾਏ। ਇਹ ਆਨੰਦ ਕਾਰਜ ਵਿਧੀ ਪੁਰਾਤਨਤਾ ਅਤੇ ਆਧੁਨਿਕਤਾ ਦਾ ਸੁਮੇਲ ਸੀ। ਸਰਲ ਅਤੇ ਦਾਜ ਦਹੇਜ ਬਿਨਾ ਕਿਸੇ ਦਿਖਾਵੇ ਤੋਂ ਸਿੱਧੇ ਸਾਦੇ ਤਰੀਕੇ ਨਾਲ ਵਿਆਹ ਕਰਨੇ ਵੀ ਨਾਰੀ ਮੁਕਤੀ ਵੱਲ ਪੁੱਟਿਆ ਇਕ ਵਿਸ਼ੇਸ਼ ਕਦਮ ਸੀ ਕਿਉਂ ਜੁ ਨੱਕ ਨਮੂਜ, ਵਰੀ ਗਹਿਣੇ ਅਤੇ ਹੋਰ ਅਡੰਬਰਾਂ, ਬਰਾਤਾਂ ਨੂੰ ਹਫਤਾ ਹਫਤਾ ਭਰ ਠਹਿਰਾਉਣ ਦੇ ਭਾਰੀ ਖ਼ਰਚੇ ਹੀ ਉਹ ਕਾਰਨ ਸਨ ਜਿਹੜੇ ਆਮ ਲੋਕਾਂ ਨੂੰ ਪੇਟੋਂ ਜਾਈਆਂ ਬਾਲੜੀਆਂ ਮਾਰ ਦੇਣ ਲਈ ਮਜਬੂਰ ਕਰਦੇ ਸਨ। ਵਿਆਹਾਂ ਦੇ ਇਸ ਭਾਰੀ ਖਰਚੇ ਤੇ ਬਿਪਤਾ ਨੂੰ ਵੇਖ ਕੇ ਹੀ ਪੰਜਾਬੀ ਕਵੀ ਸੁਥਰੇ ਸ਼ਾਹ ਨੇ ਕਿਹਾ ਸੀ ਦਿਨ ਦੀਵੀਂ ਢੋਲ ਵਜਾ ਕੇ ਕਿਸੇ ਦਾ ਘਰ ਲੁੱਟ ਲੈਂਦੇ ਹਨ ਅਤੇ ਫਿਰ ਆਖਦੇ ਹਨ 'ਜੀ ਵਿਆਹ ਹੋ ਗਿਆ ਹੈ।'

*"ਢੋਲ ਵੱਜੇ ਘਰ ਲੁੱਟੀਏ,*
*ਲੋਕੀ ਕਹਿਣ ਵਿਆਹ।"*

ਗੁਰਮਤ ਅਨੰਦ ਮਰਿਆਦਾ ਤੋਂ ਪਹਿਲਾਂ ਆਪ ਨੇ ਮਾਈਆਂ ਨੂੰ ਧਾਰਮਿਕ ਤੌਰ ਤੇ ਬਰਾਬਰੀ ਪ੍ਰਦਾਨ ਕਰਨ ਲਈ ਅਤੇ ਸਮਾਜਿਕ ਤੌਰ ਤੇ ਮਰਦ ਦੇ ਬਰਾਬਰ ਰੁਤਬਾ ਦੇਣ ਲਈ ਪੰਜ ਕਕਾਰ ਦੀ ਰਹਿਤ ਦਾ ਧਾਰਨੀ ਬਨਾਉਣ ਵਾਸਤੇ ਅੰਮ੍ਰਿਤ ਦੀ ਦਾਤ ਵੀ ਬਖ਼ਸ਼ੀ। ਉਸ ਸਮੇਂ ਸਿੱਖ ਭਾਈਚਾਰੇ ਵਿਚ ਮਾਈਆਂ ਬੀਬੀਆਂ ਨੂੰ ਪੰਜ ਕਕਾਰ ਧਾਰਨ ਕਰਵਾ ਕੇ ਅੰਮ੍ਰਿਤ ਛਕਾਉਣ ਦਾ ਰਿਵਾਜ ਬਿਲਕੁਲ ਨਹੀਂ ਸੀ ਤੇ ਜੇ ਕਿਤੇ ਪਹਿਲਾਂ ਕੁਝ ਸਮਾਂ ਰਿਹਾ ਵੀ ਹੋਵੇ ਤਾਂ ਸਾਮੰਤੀ ਜੀਵਨ ਮੁੱਲਾ ਮਦਕਾ ਔਰਤ ਨੂੰ ਇਕ ਮਾਤਰ ਭੋਗਣ ਦੀ ਵਸਤੂ ਸਮਝਣ ਕਾਰਨ, ਹੁਣ ਇਸ ਨੂੰ ਸਮੂਲਚੋਂ ਹੀ ਤਿਲਾਂਜਲੀ ਦਿੱਤੀ ਜਾ ਚੁੱਕੀ ਸੀ। ਇਹ ਤੇ ਸ੍ਰੀ ਸਤਿਗੁਰੂ ਜੀ ਦਾ ਹਰ ਪ੍ਰਾਣੀ ਮਾਤਰ ਦੇ ਭਲੇ ਲਈ ਨਾਮ-ਉਪਦੇਸ਼ ਹੀ ਐਸਾ ਸੀ ਕਿ ਪੁਰਖ ਤੋਂ ਹੇਠਲੇ ਰੁਤਬੇ ਵਾਲੇ ਜੀਵਨ ਪ੍ਰਤੀ ਮਾਈਆਂ ਵਿਚ ਵੀ ਨਫ਼ਰਤ ਪੈਦਾ ਹੋ ਗਈ ਅਤੇ ਆਪਣੀ ਮੁਕੰਮਲ ਬਰਾਬਰੀ ਵਾਸਤੇ ਵਕਤ ਦੀਆਂ ਕੁਝ ਉੱਘੀਆਂ ਨਾਮਧਾਰੀ ਬੀਬੀਆਂ ਨੇ ਪ੍ਰਧਾਨ ਸੂਬੇ ਜਵਾਹਰ ਸਿੰਘ ਰਾਹੀਂ ਅੰਮ੍ਰਿਤ ਛਕਣ ਦੀ ਇੱਛਾ ਪ੍ਰਗਟ ਕੀਤੀ ਜਿਸ ਨੂੰ ਹਜ਼ੂਰ ਨੇ ਝਬਦੇ ਹੀ ਪੂਰਨ ਕਰ ਦਿੱਤਾ। ਭਾਈ ਸੰਤੋਖ ਸਿੰਘ ਬਾਹੋ ਵਾਲ ਸਮਕਾਲੀ ਇਤਿਹਾਸਕਾਰ ਲਿਖਦੇ ਹਨ :-

"ਬਾਬੇ ਜਵਾਹਰ ਸਿੰਘ ਕੇ ਬੀਬੀ ਦਇਆ ਕੌਰ ਤੇ ਉਤਮੀ ਪਿੰਡ ਚੈਕ ਸੇ। ਜਿਸ ਕੋ ਦੇਸ਼ ਰਾਜ ਤੇ ਅੰਨ੍ਹਿਆ ਕਾ ਚੈਕ ਭੀ ਕਹਿੰਦੇ ਹੈ ਤੇ ਬੀਬੀ ਕਰਮ ਕੌਰ ਗੁੱਜਰ ਵਾਲ ਕੀ ਕਹਿਣ ਲੱਗੀਆਂ ਜੀ ਅਸੀਂ ਭੀ ਅੰਮ੍ਰਿਤ ਛਕਿਆ ਚਾਹੁੰਦੀਆਂ ਹਾਂ। ਬਾਬੇ ਜੀ ਬਚਨ ਕੀਤਾ ਕਿ ਸਿਰ ਖੋਲ੍ਹਣੇ ਪੈਣਗੇ ਅਤੇ ਕਛਿਹਰੇ ਪੌਣੇ ਪੈਣਗੇ। ਏਕ ਪੌਚਾ ਲਾਹੁਣਾ ਤੇ ਏਕ ਪੌਣਾ। ਬੜੀ ਕਰੜੀ ਧਾਰਨਾ ਹੈ। ਉਨ੍ਹਾਂ ਨੇ ਕਹਾ ਕਿ ਸਾਨੂੰ ਮਨਜ਼ੂਰ ਹੈ। ਕੇਸ ਖੋਲ੍ਹਕੇ ਕਛਹਿਰੇ ਪੌਣੇ ਮਨਜ਼ੂਰ ਕਰ ਲਏ ਤਿੰਨਾ ਨੇ।

(1 ਜੂਨ, 1863 ਈ. ਨੂੰ) "ਸ੍ਰੀ ਸਤਿਗੁਰੂ ਜ ਸਿਆਹੜ ਮੈਂ ਮਾਈਆਂ ਕੋ ਅੰਮ੍ਰਿਤ ਛਕਾਇਆ ਤੇ ਕਛਹਿਰੇ ਪਵਾਏ। ਸੁਚ ਹੋਵੇ ਤਾ ਸਚ ਪਾਈ ਐ। ਏਸ ਵਾਸਤੇ ਬੀਬੀਆ ਲਈ ਵੀ ਸੋਧ ਕੀ ਰੀਤੀ ਤੋਰੀ ਹੈ। ਝੀਊਰ, ਸੱਕਿਆਂ ਦਾ ਪਾਣੀ ਅਤੇ ਬੋਕੇ ਦਾ ਪਾਣੀ ਹਟਾਇ ਦਿਤੇ ਹੈਂ। ਬਚਨ ਕੀਤਾ ਆਪ ਪਾਣੀ ਭਰਿਆ ਕਰੋ। ਚੌਕਾ ਦੇ ਕੇ ਪ੍ਰਸ਼ਾਦਿ ਸਜਾਇਆ ਕਰੋ। ਏਸੇ ਤਰ੍ਹਾਂ ਦਰਸ਼ਨ ਦੇਂਦੇ ਧੂੜ ਕੋਟ ਚਲੇ ਗਏ। ਜੋਗਾ ਸਿੰਘ ਦੇ ਘਰ ਭੋਗ ਪਾ ਕੇ ਫੇਰ ਪਿੰਡ ਖੋਟੀਂ ਗਏ।

"ਧੂੜਕੋਟ ਸੇ ਸੰਮਤ 1920 ਬਿਕ੍ਰਮੀ, ਮਹੀਨਾ ਜੇਠ (ਮੁਤਾਬਿਕ 3 ਜੂਨ, 1863 ਈ.) ਸ਼ਬਦ ਪੜ੍ਹਦੇ ਖੋਟੀ ਆਇ ਪਹੁੰਚੇ ਸ੍ਰੀ ਸਤਿਗੁਰੂ ਜੀ। ਦੁਨੀਆਂ ਦਰਸ਼ਨਾਂ ਕੋ ਆਉਂਦੀ ਹੈ। ਕੈਂਹਦੇ ਹੈ ਇਹ ਕੂਕਿਆਂ ਦਾ ਗੁਰੂ ਹੈ। ਅੰਤਰਜਾਮੀ ਅਕਾਲ ਪੁਰਖ ਜੀ ਆਪ ਮਨੁੱਖਾ ਸਰੀਰ ਧਾਰਿਆ ਹੈ ਇਸ ਸੰਸਾਰ ਕਾ ਉਧਾਰ ਕਰਨੇ ਕੇ ਵਾਸਤੇ।"

"ਛੇ ਅਨੰਦ ਪੜ੍ਹਾਏ। ਏਕ ਅਨੰਦ ਪੜ੍ਹਾਇਆ ਤਰਖਾਨ ਸਿੰਘ ਕੀ ਲੜਕੀ ਅਰੋੜਿਆਂ ਸਿੰਘਾਂ ਕਾ ਲੜਕਾ। ਦੀਨ ਦਿਆਲ ਜੀ ਬਚਨ ਕੀਤਾ ਪਹਿਲੇ ਮੈਂ ਆਪਣੇ ਘਰ ਸੇ ਰੀਤੀ ਤੋਰੀ ਹੈ, ਸਰਬ ਖ਼ਾਲਸੇ ਨੂੰ ਕਰਨੀ ਬਣੇਗੀ। ਕਈਆਂ ਸਿੰਘਾਂ ਨੇ ਅਰਜ਼ਾ ਕੀਤੀਆਂ ਜੀ ਸਾਡੀਆਂ ਲੜਕੀਆਂ ਕੇ ਅਨੰਦ ਆਪ ਕੇ ਹਜ਼ੂਰ ਪੜ੍ਹੇ ਜਾਵਣ ਤਾ ਅਸੀਂ ਪ੍ਰਸੰਨ ਹੈ।"

"ਖੋਟੀ ਸਾਰੇ ਪਿੰਡ ਮੇਂ ਏਹੀ ਬਾਤਾਂ ਹੋਵਨ ਕਿ ਨਵੀਂ ਰੀਤੀ ਤੋਰੀ ਹੈ ਅਤੇ ਬ੍ਰਾਹਮਣਾ ਕੋ ਮੰਨਣਾ ਭੀ ਛੋੜ ਦੀਆ ਹੈਂ। ਦੇਖੋ ਕੈਸਾ ਅਚਰਜ ਪੰਥ ਪੈਦਾ ਹੋਇਆ ਹੈ। ਅੱਗੇ ਚਾਰ ਜੁਗਾਂ ਮੈਂ ਬੇਦਾਂ ਕੋ ਮੰਨਦੇ ਆਏ ਹੈਂ। ਏਸ ਗੁਰੂ ਨੇ ਨਿਆਰਾ ਹੀ ਪੰਥ ਤੋਰਿਆ ਹੈ।"[3]

ਕੂਕਿਆਂ ਨੇ ਬਿਧ ਉਹ ਹੀ ਤੋਰੀ ਜੋ ਅਕਾਲ ਉਸਤਤਿ ਵਿਚ

ਦਸਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ - "ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ"। ਪੁਰਾਣਾ ਸਥਾਪਿਤ ਪੁਰੋਹਿਤ ਵਰਗ ਬਹੁਤ ਤਿਲ ਮਲਾਇਆ। ਉਨ੍ਹਾਂ ਨੇ ਕਿਹਾ ਕਿ ਜੇ ਨਾਮਧਾਰੀ ਗੁਰੂ ਸਾਥੋਂ ਵੱਖਰੀ ਵਿਆਹ ਦੀ ਰੀਤੀ ਤੋਰਨਗੇ ਤਾਂ ਅਸੀਂ ਸੜ ਮਰਾਂਗੇ। ਚਿਖਾ ਵੀ ਚਿਨਣ ਲੱਗ ਪਏ। ਸ੍ਰੀ ਸਤਿਗੁਰੂ ਜੀ ਨੇ ਪਤਾ ਲੱਗਣ ਤੇ ਸਿੱਘਾਂ ਨੂੰ ਕਿਹਾ ਕਿ ਜੇ ਬ੍ਰਾਹਮਣ ਖ਼ੁਦ ਚਿਖਾ ਵਿਚ ਨਹੀਂ ਪੈਂਦੇ, ਫੋਕੇ ਡਰਾਵੇ ਦਿੰਦੇ ਹਨ ਤਾਂ ਤੁਸੀਂ ਉਨ੍ਹਾਂ ਨੂੰ ਆਖੋ ਕਿ ਅਸੀਂ ਚੁੱਕੇ ਕੇ ਤੁਹਾਨੂੰ ਚਿਖਾ ਵਿਚ ਸੁੱਟ ਦਿਆਂਗੇ। ਅਨੰਦ ਮਰਿਆਦਾ ਸਮੇਂ ਦੀ ਲੋੜ ਹੈ। ਇਹ ਅਸਾਂ ਆਰੰਭ ਕਰਨੀ ਹੀ ਕਰਨੀ ਹੈ। ਇਸ ਤੇ ਬ੍ਰਹਮਣ ਇਕ ਵੇਰ ਤੇ ਦੜ ਵੱਟ ਗਏ ਪਰੰਤੂ ਫਿਰ ਥਾਣਾ ਬਾਘਾ ਪੁਰਾਣਾ ਜਾ ਕੇ ਦਰਖ਼ਾਸਤ ਸਤਿਗੁਰੂ ਜੀ ਦੇ ਖਿਲਾਫ਼ ਦੇ ਦਿੱਤੀ ਕਿ ਸਾਡੀ ਰੋਟੀ ਰੋਜ਼ੀ ਖੋਂਹਦੇ ਹਨ। ਸਾਡਾ ਲਾਗ ਬੰਦ ਹੋ ਜਾਏਗਾ ਅਸੀਂ ਕੀ ਕਰਾਂਗੇ। ਇਸ ਇਤਿਹਾਸਕ ਘਟਨਾ ਨਾਲ ਸਬੰਧਿਤ ਬਹੁਤ ਸਾਰੇ ਲੋਕ ਗੀਤ ਵੀ ਮਿਲਦੇ ਹਨ ਜੋ ਬ੍ਰਾਹਮਣਾਂ ਅਤੇ ਕੂਕਿਆਂ ਦੇ ਇਸ ਝਗੜੇ ਨੂੰ ਬਿਆਨ ਕਰਦੇ ਹਨ -

*"ਮੈਂ ਬਾਘੇ ਪੁਰਾਣੇ ਜਾਵਾਂ,*
*ਥਾਣਾਂ ਮੇਰਾ ਯਾਰ ਲੱਗਦਾ।*

.................................

*ਕੈਦ ਸਿੱਖਾਂ ਨੂੰ ਕਰਾ ਦਊ,*
*ਗੰਗਾ ਵੱਲ ਹੱਥ ਕਰ ਕੇ।*

.................................

*ਬਾਹਮਣਾਂ ਨੇ ਪਾਈ ਅਰਜੀ,*
*ਸਾਡੀ ਕੁੜੀ ਦਾ ਅਨੰਦ ਪੜਾਇਆ।*

ਬ੍ਰਾਹਮਣਾਂ ਦੇ ਇਹ ਅਰਜ਼ੀ ਪਾਉਣ ਤੇ "ਕਿ ਜੋ ਨਵਾਂ ਪੰਥ ਪੈਦਾ ਹੋਇਆ ਹੈ ਸੋ ਸਾਨੂੰ ਮਾਰਦੇ ਹੈ ਅਤੇ ਬੇਦ ਰੀਤੀ ਬੰਦ ਕਰ ਦਿੱਤੀ ਹੈ। ਅੱਗੇ ਸਾਨੂੰ ਵਿਆਹ ਸ਼ਾਦੀ ਪਰ ਬੁਲਾਉਂਦੇ ਸੋ, ਸੋ ਏਨ੍ਹਾਂ ਸਾਨੂੰ ਬੰਦ ਕਰ ਦੀਆ ਹੈ। ਸਾਕ ਅੰਗ ਕੋ ਭੀ ਨਹੀਂ ਜਾਣਦੇ, ਸਿੱਘ ਹੋਵੇ ਭਾਂਵੇ ਕੋਈ ਹੋਵੇ। ਔਰ ਏਨ੍ਹਾਂ ਨੇ ਦੇਸ਼ ਵਿਗਾੜ ਦੀਆ ਹੈ।ਫਰੰਗੀ ਨੇ ਥਾਣੇਦਾਰ ਭੇਜਿਆ। ਗੁਰੂ ਜੀ ਕੋ ਕਹਿਣੇ ਲੱਗਾ ਜੀ ਆਪ ਕੋ ਅੰਗ੍ਰੇਜ਼ ਨੇ ਸੱਦਿਆ ਹੈ (ਫਿਰੋਜ਼ਪੁਰ ਜ਼ਿਲ੍ਹੇ ਦਾ ਡੀ. ਐਸ. ਪੀ. ਲੈਫਟੀਨੈਂਟ ਹੈ ਮਿਲਟਨ) ਬਾਘੇ ਪੁਰਾਣੇ ਮੇਂ ਉਤਰਿਆ ਹੋਇਆ ਹੈ।"[6]

ਜੇਗਾ ਸਿੰਘ ਨੂੰ ਅੰਗਰੇਜ਼ ਅਧਿਕਾਰੀ ਨੇ ਕਿਹਾ ਕਿ ਸਤਿਗੁਰੂ ਜੀ ਨੂੰ ਵੀ ਮੰਨੋ ਤੇ ਇਨ੍ਹਾਂ ਬ੍ਰਾਹਮਣਾਂ ਨੂੰ ਵੀ ਕੁਝ ਦਿਉ। ਜੇਗਾ ਸਿੰਘ ਦੇ ਇਹ ਕਹਿਣ ਤੇ ਕਿ ਤੂੰ ਮੇਰੀ ਪੰਜ ਘੁਮਾਂ ਭੂਮੀ ਦਾ ਮਾਮਲਾ ਛੱਡ ਦੇ ਮੈਂ ਇਨ੍ਹਾਂ ਨੂੰ ਦੇ ਦਿਆਂਗਾ। ਇਸ ਤੇ ਅੰਗ੍ਰੇਜ਼ ਅਫ਼ਸਰ ਨੇ ਬ੍ਰਾਂਹਮਣਾਂ ਨੂੰ ਕਿਹਾ ਕਿ ਜੋ ਤੁਸੀਂ ਆਪਣੇ ਜਜਮਾਨਾਂ ਤੋਂ ਲੈਣਾ ਹੈ, ਵਹੀ ਤੇ ਲਿਖਿਆ ਵਿਖਾਉ। ਬ੍ਰਾਹਮਣਾਂ ਦੇ ਇਹ ਕਹਿਣ ਤੇ ਕਿ ਸਾਡਾ ਪੁੰਨ ਦਾ ਕੰਮ ਹੈ ਲਿਖਿਆ ਤਾਂ ਕੁਝ ਨਹੀਂ, ਹਾਕਮ ਨੇ ਕਿਹਾ ਕਿ ਪੁੰਨ ਤੇ ਕੋਈ ਕਾਨੂੰਨ ਲਾਗੂ ਨਹੀਂ ਹੁੰਦਾ। ਫਿਰ ਵੀ ਸ੍ਰੀ ਸਤਿਗੁਰੂ ਜੀ ਨੂੰ ਪੁਲਿਸ ਦੀ ਨਿਗਰਾਨੀ ਹੇਠ ਬਾਘੇ ਪੁਰਾਣੇ ਤੋਂ ਥਾਣਿਉਂ ਥਾਣੀ ਹੁੰਦੇ ਹੋਈ ਸ੍ਰੀ ਭੈਣੀ ਸਾਹਿਬ ਭੇਜ ਦਿੱਤਾ ਗਿਆ। ਇਸ ਤਰ੍ਹਾਂ ਅਨੰਦ ਕਾਰਜ ਦੀ ਰੀਤੀ ਨੂੰ ਲਾਗੂ ਕਰਨਾ ਵੀ ਨਾਰੀ ਸਮਾਨਤਾ ਵੱਲ ਪੁੱਟੀ ਇਕ ਵੱਡੀ ਪੁਲਾਂਘ ਗਿਣੀ ਗਈ। ਹਰਨਾਮ ਸਿੰਘ ਬਗੁਲੀ ਵਾਲੇ ਦੇ ਕਿੱਸਾ "ਸੰਤ ਖਾਲਸਾ" ਵਿਚ ਕੂਕਾ ਲਹਿਰ ਦੀ ਵਿਲੱਖਣਤਾ, "ਅੰਮ੍ਰਿਤ ਮਾਈਆਂ ਨੂੰ ਦੂਆ ਅਨੰਦ ਕਾਰਜ" ਵਿਚ ਮਿਥੀ ਦੱਸੀ ਗਈ ਹੈ। ਕਵੀ ਦੇ ਸ਼ਬਦਾਂ ਵਿਚ ਪਹਿਲੇ ਗੁਰੂ ਸਾਹਿਬਾਨ ਨੇ ਇਹ ਦੋਵੇਂ ਕੰਮ ਨਹੀਂ ਕੀਤੇ ਜੋ ਸਤਿਗੁਰੂ ਜੀ ਨੇ ਸ਼ੁਰੂ ਕੀਤੇ ਸਨ।

ਔਰਤ ਦੇ ਨੱਕ ਕੰਨ੍ਹ ਵਿੰਨ੍ਹਣੇ ਉਸ ਨੂੰ ਮਨੁੱਖ ਤੋਂ ਹੇਠਾਂ ਪਸ਼ੂਆਂ ਅਤੇ ਗੁਲਾਮਾਂ ਜਿਹਾ ਦਰਜਾ ਦੇਣਾ ਸੀ। ਮੁਹਾਵਰੇ ਵੀ ਇਧਰ ਸੰਕੇਤ ਕਰਦੇ ਸਨ - "ਨੱਕ ਨੱਥ ਖਸਮ ਹੱਥ।" ਸਿਰ ਗੁੰਦਵੇ, ਮੀਢੀਆਂ ਪਾਉਣੀਆਂ ਅਤੇ ਲੰਮੀਆਂ ਗੁੱਤਾਂ ਕਰਨੀਆਂ ਤਾ ਕਿ ਕਰੋਧ ਦੀ ਹਾਲਤ ਵਿਚ ਉਸ ਨੂੰ ਗੁੱਤੋਂ ਫੜਕੇ ਧੂਹਿਆ ਜਾ ਸਕੇ। ਸਤਿਗੁਰੂ ਜੀ ਨੇ ਸਾਰੇ ਸਿਆਪਿਆਂ ਦੀ ਜੜ੍ਹ ਹੀ ਪੁੱਟ ਦਿੱਤੀ। ਬੀਬੀਆਂ ਮਰਦ ਦੀ ਗੁਲਾਮੀ ਦਾ ਪ੍ਰਤੀਕ ਕੋਈ ਵੀ ਗਹਿਣਾ ਨਹੀਂ ਪਾਉਣਗੀਆਂ। ਗੁੱਤ ਦੀ ਥਾਂ ਤੇ ਗਿੱਚੀ ਪਾਸ ਜੂੜਾ ਕਰਨਗੀਆਂ ਉਜ ਵੀ ਮੀਢੀਆਂ ਗੁੱਤਾਂ ਅਤੇ ਉਤੇ ਪਾਏ ਡਾਕ ਬੰਗਲੇ (ਸਿਰ ਗੁੰਦਦੇ ਕੁਪੱਤੀਏ ਨੈਣੇ, ਉਤੇ ਪਾ ਦੇ ਡਾਕ ਬੰਗਲਾ ਵਾਲੀਆਂ ਬੀਬੀਆਂ ਰੋਜ਼ਾਨਾ ਇਕ ਜਾਂ ਦੋ ਵਕਤ ਕੇਸੀ ਇਸ਼ਨਾਨ ਕਿਵੇਂ ਕਰ ਸਕਦੀਆਂ ਸਨ। ਨੱਕ ਕੰਨ੍ਹ ਵਿੰਨਣ ਦਾ ਵਿਰੋਧ ਪੂਰਵ ਸਤਿਗੁਰੂ ਸਾਹਿਬਾਨ ਦੇ ਰਹਿਤਨਾਮਿਆਂ ਵਿਚੋਂ ਵੀ ਮਿਲਦਾ ਹੈ ਪਰ ਰਾਜਸੀ ਠਾਠ ਨੇ ਸਿੱਖ ਇਸਤਰੀਆਂ ਨੂੰ ਹਰ ਤਰ੍ਹਾਂ ਦੇ ਹਾਰ ਸ਼ਿੰਗਾਰ ਦੇ ਪ੍ਰਲੋਭਨ ਵਿਚ ਪਾ ਕੇ ਗੁਰਮੁਖੀ ਰਹੁ ਰੀਤਾਂ ਤੋ ਪਾਸੇ ਕਰ ਦਿੱਤਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਨਾਰੀ ਮੁਕਤੀ ਵਾਲੇ ਪਰਚਾਰ ਦਾ ਅਸਰ ਕਿੰਨਾ ਹੋਇਆ, ਇਸ ਦੀ ਮੂੰਹ ਬੋਲਦੀ ਮਿਸਾਲ ਸਾਡੇ ਪੰਜਾਬੀ ਦੇ ਲੋਕ ਗੀਤ ਹਨ -

*"ਲਾਹ ਦੇ ਸਿਰੋਂ ਪਰਾਂਦਾ,*

*ਨਾਲੇ ਲਾਹ ਦੇ ਨੱਥ-ਮਛਲੀ।*

ਗੁਰੂ ਹਰੀ ਸਿੰਘ ਜੀ ਜੋ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਬਾਦ, ਨਾਮਧਾਰੀ ਪੰਥ ਦੇ ਸਿਰ ਕਰਤਾ ਬਣੇ, ਉਨ੍ਹਾਂ ਦੇ ਇਕ ਸਮਕਾਲੀ ਨਾਮਧਾਰੀ ਕਵੀ, ਭਾਈ ਕਾਲਾ ਸਿੰਘ ਜੀ ਨੰਗਲ ਕਲਾ (ਲੁਧਿਆਣਾ) ਵਾਲਿਆਂ ਨੇ ਇਸ ਸਬੰਧ ਵਿਚ ਆਪਣੀ ਰਚਨਾ ਵਿਚ ਸ੍ਰੀ ਸਤਿਗੁਰੂ ਜੀ ਦੀ ਸਿਖਿਆ ਨੂੰ ਇਉਂ ਕਾਨੀ ਬੱਧ ਕੀਤਾ ਹੈ :

*"ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦੇਂਦੇ*
*ਖੁੰਦੀ ਬਾਲੀ ਨੂੰ ਕਹਿਣ ਪੁਕਾਰ ਬੀਬੀ।*
*ਨਾਮ ਦਾਨ ਇਸ਼ਨਾਨ ਸਟਕੇਸ ਕਰਨਾਂ,*
*ਖੋਲ੍ਹ ਗੁੱਤ ਜੂੜਾ ਸਿਰ ਧਾਰ ਬੀਬੀ।*
*ਡੋਰੀ ਧੰਮਣੀ ਸੁੱਟ ਪਰਾਂਦਿਆਂ ਨੂੰ,*
*ਰੱਖੀ ਪਾਸ ਤੂੰ ਪੰਜ ਕਕਾਰ ਬੀਬੀ।*
*ਨੱਥ ਹੌਂਕ ਤੇ ਵਾਲੀਆਂ ਡੰਡੀਆਂ ਜੋ,*
*ਤੀਲੀ, ਲੌਂਗ ਨੂੰ ਦੇਵੀ ਉਤਾਰ ਬੀਬੀ।*
*ਛੱਲੇ ਪਹੁੰਚੀਆਂ ਹੱਥ ਨਾਂ ਭੁੱਲ ਪਾਵੀਂ*
*ਸੰਧ ਨਾਲ ਹੈ ਇਹਨਾਂ ਦੀ ਖਾਰ ਬੀਬੀ।*
*ਸੋਨਾ ਕੂੜ ਰੁੱਪਾ ਗੁਰੂ ਹੁਕਮ ਦਿਤਾ*
*ਕੂੜ ਸਮਝ ਲੈਣਾ ਪਹਿਨਣ ਹਾਰ ਬੀਬੀ।"*

ਸਤਿਗੁਰੂ ਬਿਲਾਸ ਵਿਚ ਭਾਈ ਬਾਹੋਵਾਲ ਜੀ ਇਕ ਵੇਰ ਲੁਧਿਆਣੇ ਸ੍ਰੀ ਸਤਿਗੁਰੂ ਜੀ ਨਾਲ, ਹਿੰਦੁਸਤਾਨ ਦੇ ਉਸ ਸਮੇਂ ਦੇ ਵਾਇਸਰਾਏ (ਕਲਕੱਤੇ ਵਾਲਾ ਲਾਟ) ਦੀ ਮੁਲਾਕਾਤ ਦਾ ਜ਼ਿਕਰ ਕਰਦੇ ਹਨ। "ਉਸ ਵਕਤ ਬਾਰਸ਼ ਨਹੀਂ ਪੈਂਦੀ ਸੀ। ਲਾਟ ਨੇ ਸਵਾਲ ਕੀਤਾ ਜੀ ਬਾਰਸ਼ ਨਹੀਂ ਪੈਂਦੀ। ਕਿਰਪਾ ਕਰੋ ਤਾਂ ਬਾਰਸ਼ ਪੈ ਜਾਏ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਇਹ ਲੋਕ ਬਿਆਜ ਛੱਡ ਦੇਣ ਅਤੇ ਧੀਆ ਦਾ ਪੈਸਾ ਲੈਣਾ ਛੱਡ ਦੇਣ ਅਤੇ ਮਿਰਗਾਂ ਕੋ ਨਾ ਕੋਈ ਮਾਰੇ ਤਾਂ ਅਸੀਂ ਬੀ ਪ੍ਰਮੇਸ਼ਰ ਪਾਸ ਅਰਜ਼ ਕਰਾਂਗੇ ਤਾਂ ਮੀਂਹ ਪੈ ਜਾਏਗਾ।......... ਸੁਣੇ ਲਾਟ ਕੋਈ ਨਾ ਬੋਲਿਆ। ਇਤਨੇ ਬਚਨ ਕਰਕੇ ਸਤਿਗੁਰੂ ਜੀ ਘੋੜੀ ਪਰ ਚੜ੍ਹ ਗਏ।"[7]

ਸ੍ਰੀ ਸਤਿਗੁਰੂ ਜੀ ਦੇ ਉਪਦੇਸ਼ਾਂ ਵਿਚੋਂ ਵਿਕਾਰੀ ਪੁਰਖਾਂ ਨੂੰ ਹਮੇਸ਼ਾਂ ਤਾੜਨਾ ਭਰੇ ਸ਼ਬਦ ਸੁਣਨ ਨੂੰ ਮਿਲਦੇ ਸਨ। ਬਾਹੋਵਾਲ ਜੀ ਮੁਤਾਬਿਕ ਸਭ ਸਿੰਘ ਬੜੀ ਕੋ ਮਾਂ ਕੇ ਸਮਾਨ ਅਤੇ ਬਰਾਬਰ ਕੀ ਕੋ ਭੈਣ ਕੇ ਸਮਾਨ ਅਰੁ ਜੋ ਆਪ ਸੇ ਛੋਟੀ ਹੋਵੇ ਸਿਕੇ ਕੋ ਧੀ ਕੇ ਸਮਾਨ ਸਮਝਤੇ ਹੈਂ।" ਲੱਗਦਾ ਹੈ ਜਿਵੇਂ ਬਾਹੋਵਾਲ ਜੀ ਤੇ ਵਾਰਿਸ ਪ੍ਰਭਾਵ ਹੋਵੇ -

*"ਵਡੀ ਮਾਉਂ ਨੂੰ ਬਰਾਬਰ ਜਾਨਣੀ ਹੈ*
*ਅਤੇ ਭੈਣ ਬਰਾਬਰ ਛੋਟ ਜੀ ਨੂੰ।"*

ਸੰਨ 1867 ਦੀ ਅੰਮ੍ਰਿਤਸਰ ਦੀ ਦੀਪਮਾਲਾ ਦੇ ਮੇਲੇ ਸਮੇਂ ਸ੍ਰੀ ਸਤਿਗੁਰੂ ਜੀ ਪਹਿਰ ਦਿਨ ਚੜ੍ਹੇ ਸਾਰੀ ਸੰਗਤ ਨੂੰ ਛੱਡ ਕੇ ਇੱਕਲੇ ਵੱਖ ਹੋ ਟੁਰੇ ਅਤੇ ਹੁਕਮ ਦਿੱਤਾ ਕਿ ਜਿਹੜਾ ਮੇਰੇ ਮਗਰ ਆਵੇਗਾ ਉਸ ਦਾ ਮੂੰਹ ਕਾਲਾ ਹੋਵੇਗਾ। ਸੂਬਾ ਜਵਾਹਰ ਸਿੰਘ ਆਪੇ ਹੀ ਆਪਣਾ ਮੂੰਹ ਕਾਲਾ ਕਰਕੇ ਚਲੇ ਗਏ। ਸੂਬਾ ਸਾਹਿਬ ਸਿੰਘ ਤੇ ਦਰਬਾਰਾ ਸਿੰਘ ਵੀ ਪਿੱਛੇ ਭੱਜੇ " ਬਾਬੇ ਜਵਾਹਰ ਸਿੰਘ ਅਰਜ਼ ਕੀਤੀ ਜੀ ਪੁਆੜੇ ਬਿਨਾਂ ਸੰਗਤ ਦਾ ਕੀ ਹਾਲ ਹੋਊਗਾ?" ਗੁਰੂ ਜੀ ਬਚਨ ਕੀਤਾ ਮੈਂ ਤਾਂ ਚੱਲਦਾ ਹਾ ਪਰ ਮੇਰੇ ਚਰਨੀ ਹੱਥ ਨਾ ਲਾਓ। ਗਊਆਂ ਕਸਾਈਆਂ ਕੋਂ ਵੇਚਣ ਵਾਲੇ ਅਤੇ ਕੁੜੀਆਂ ਮਾਰਨ ਵਾਲੇ, ਕੁੜੀਆਂ ਕਾ ਪੈਸਾ ਲੈਣ ਵਾਲੇ ਇਹ ਮੇਰੇ ਚਰਨੀਂ ਹੱਥ ਕਿਉਂ ਲਾਉਂਦੇ ਹੈ ? ਏਨ੍ਹਾਂ ਕੋ ਹੱਥ ਲਾਵਣੇ ਸੇ ਤੁਸੀਂ ਹਟਾਂਵਦੇ ਨਹੀਂ ਹੋ। ਬਾਬੇ ਜਵਾਹਰ ਸਿੰਘ ਜੀ ਅਰਜ਼ ਕੀਤੀ ਜੀ ਆਪ ਮੁੜ ਚੱਲੋ, ਹੁਣ ਅਸੀਜ ਹਟਾਂਵਾਂਗੇ।"

ਬਾਹੋਵਾਲ ਜੀ ਦੀ ਲਿਖ਼ਤ ਮੁਤਾਬਕ ਜੈਮਲ ਸਿੰਘ ਨਾਮੇ ਇਕ ਸਿੰਘ ਨੇ ਕਿਸੇ ਬੀਬੀ ਨੂੰ ਮੰਦਾ ਚੰਗਾ ਬੋਲਿਆ। ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਗਲ ਵਿਚ ਜੁੱਤੀਆਂ ਦਾ ਹਾਰ ਪਾ ਕੇ ਗਧੇ ਤੇ ਚੜ੍ਹਨ ਦਾ ਹੁਕਮ ਦਿੱਤਾ। ਉਹ ਫਿਰ ਹਮੇਸ਼ਾ ਹੀ ਗਧੇ ਤੇ ਚੜ੍ਹ ਕੇ ਫਿਰਦਾ ਰਿਹਾ। ਉਸ ਦਾ ਨਾਮ ਹੀ ਜੈਮਲ ਸਿੰਘ ਗਧੇ ਵਾਲਾ ਪੈ ਗਿਆ ਅਤੇ ਦੂਜੇ ਖੋਟੀ ਬਿਰਤੀ ਵਾਲਿਆਂ ਨੂੰ ਵੀ ਕੰਨ ਹੋ ਗਏ।

ਪ੍ਰਦੇਸ਼ ਵਿਚੋਂ ਸੰਗਤ ਦੇ ਨਾਮ ਭੇਜੇ ਹੁਕਮਨਾਮਿਆਂ ਵਿਚ ਸ੍ਰੀ ਸਤਿਗੁਰੂ ਜੀ ਲੜਕੀ ਮਾਰਨ, ਲੜਕੀ ਵੇਚਣ ਅਤੇ ਲੜਕੀ ਦਾ ਵੱਟਾ ਕਰਨ ਵਾਲਿਆਂ ਨੂੰ ਦਲੀਲਾਂ ਸਹਿਤ ਸਖ਼ਤ ਹਦਾਇਤਾਂ ਦਿੰਦੇ ਹਨ -

'ਜੋ ਕੁੜੀ ਮਾਰੇ ਕੇ ਤਾਂ ਬੇਚੇ ਕੇ ਤਾ ਬਟਾ ਕਰੇ ਅਰ ਜੇਕਰ ਅਛੀ ਤਰਾ ਮਲੂਮੀ ਹੋਇ ਜਾਵੇ ਤਾਂ ਇਸਦੇ ਨਾਲ ਨਹੀਂ ਬਰਤਣਾ, ਨਾ ਉਸ ਨੂੰ ਸੰਗਤ ਮੈ ਬੜਨ ਦੇਣਾ।" (ਹੁਕਮਨਾਮਾ-4)

"ਹੋਰ ਲੜਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲੜਕੀ ਦੇ ਦਮ ਲੈਣੇ। ਜੇਹੜਾ ਲੜਕੀ ਮਾਰੇ, ਬੇਚੇ, ਵਟਾ ਕਰੇ ਉਸ ਦੇ ਹੱਥ ਦਾ ਘਰ ਦਾ ਅੰਨ ਪਾਣੀ ਨਹੀਂ ਬਰਤਨਾ। ਉਸ ਨੂੰ ਸੰਗਤ ਬਿਚ ਨਹੀਂ ਬੜਨ ਦੇਣਾ।" (ਹੁਕਮਨਾਮਾ-20)

"ਹੋਰ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ

ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਈ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆਂ ਹੈਨ। ਇਸ ਤਰੀਆ ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਸੀ ਬਡਾ ਪਾਪ ਹੈ, ਅਰੁ ਬਰੁ ਬਟਾ ਕਰਨੇ ਤੇ, ਦੰਮ ਲੈਣ ਤੇ, ਕੁੜੀ ਕੋ ਬਰੁ ਅਛਾ ਨਹੀਂ ਮਿਲਦਾ, ਕੇ ਬੁੱਢਾ ਕੇ ਕਿ ਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕ-ਨਹੀਂ ਰਹਿੰਦਾ। ਕੁੜੀ ਬਹੁਤ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬੁ ਹੁੰਦੀ ਰਹਿੰਦੀ। ਏਹੁ ਸਾਰੇ ਪਾਪ ਮਾਪਿਆ ਕੋ ਲੱਗਦਾ ਹੈ।" (ਹੁਕਮਨਾਮਾ-28)

"ਇਕ ਹੋਰੁ ਬੀ ਬਾਤ ਸਭਨਾ ਨੂ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ ਨਾ ਬੇਚੇ ਨਾ ਬਟਾ ਕਰੇ। ਜੋ ਏਹੁ ਬਾਤ ਨਾ ਮੰਨੇ ਤਾ ਉਸਨੂੰ ਸੰਗਤ ਮੇ ਨਾ ਬੜਨ ਦੇਣਾ। ਜੇ ਨਾਂ ਮੰਨੇ, ਤਾਂ ਆਪਣਾ ਫੇਰ ਨਾ ਆਈ। ਨਾ ਹਟੇ, ਜੁਤੀਆ ਮਾਰਕੇ ਕਢ ਦੇਣਾ, ਕੂਛ ਕਰਦਾ ਫਿਰੇ।" (ਹੁਕਮਨਾਮਾ-52)

ਔਰਤ ਜ਼ਾਤ ਵਾਸਤੇ, ਉਸ ਦੀ ਹੋਂਦ ਬਰਕਰਾਰ ਰੱਖਣ ਵਾਸਤੇ, ਉਨ੍ਹੀਵੀ ਸਦੀ ਵਿਚ ਅੱਜ ਤੋਂ 150 ਵਰ੍ਹਾ ਪਹਿਲਾਂ ਕਿੱਡੇ ਸੰਵੇਦਨਸ਼ੀਲ ਮਨ ਮਸਤਕ ਦੇ ਸੁਆਮੀ ਨਜ਼ਰ ਆਉਂਦੇ ਹਨ ਸਤਿਗੁਰੂ ਜੀ। ਇਹੋ ਉਨ੍ਹਾਂ ਦੀ ਮਹਾਨ ਪ੍ਰਤਿਭਾ ਦਾ ਲਖਾਇਕ ਹੈ ਕਿ ਉਹ ਸਮੁੱਚੀ ਨਾਰੀ ਜਾਤੀ ਦਾ ਪੀੜਾ ਨਾਲ ਸਦਾ ਦ੍ਰਵਿਤ ਰਹਿਣ ਵਾਲਾ ਹਿਰਦਾ ਰੱਖਦੇ ਹਨ। ਇਹ ਠੀਕ ਹੈ ਕਿ ਉਨ੍ਹਾਂ ਤੋਂ ਬਾਅਦ ਦੇ ਹਿੰਦੀ ਕਵੀਆਂ ਨੇ ਵੀ ਇਸ ਪੀੜ ਨੂੰ ਅਨੁਭਵ ਕੀਤਾ ਹੈ -

"ਅਬਲਾ ਜੀਵਨ ਹਾਇ ਤੇਰੀ ਹੈ ਯਹੀ ਕਹਾਨੀ
ਆਂਚਲ ਮੇਂ ਹੈ ਦੂਧ ਔਰ ਆਂਖੋਂ ਮੇਂ ਪਾਨੀ।"

ਬੀਬੀ ਹੁਕਮੀ ਵਰਿਆਂਹ ਵਾਲੀ ਜੋ ਆਪ ਨੇ ਸੂਬਾ ਥਾਪੀ ਸੀ ਜੁਆਨ ਉਮਰੇ ਹੀ ਵਿਧਵਾ ਹੋ ਗਈ ਪਰਦੇਸੋਂ ਭੇਜੇ ਪੱਤਰ ਵਿਚ ਦਿਲੀ ਸੰਵੇਦਨਾ ਦਾ ਇਉਂ ਇਜ਼ਹਾਰ ਕਰਦੇ ਹਨ, ਉਸ ਦੇ ਨਗਰ ਨਿਵਾਸੀ ਭਾਈ ਨੈਣਾ ਸਿੰਘ ਨੂੰ ਸੰਬੋਧਿਤ ਕਰਕੇ -

"ਬੜਾ ਗਜਬ ਹੋਇਆ ਮੁਟਿਆਰ ਕੁੜੀ ਦਾ ਠੰਡੀ ਹੋਇ ਜਾਣਾ। ਕੁਛ ਬਸ ਨਹੀਂ ਹੈ ਕਿਸੇ ਦੇ.ਰਜਾਇ. ਪ੍ਰਮੇਸਰ ਦੀ। ਕੁੜੀਏ ਭਜਨ ਬਾਣੀ ਕਰ ਤਕੜੀ ਹੋ.ਕੇ। ਹੋਰ ਤਾ ਕੋਈ ਜਤਨ ਨਹੀਂ ਹੋਇ ਸਕਦਾ ਹੈ, ਹੁਣ ਗੋਬਿੰਦ ਦਾ ਭਾਣਾ ਮੰਨੋ।" (ਹੁਕਮਨਾਮਾ-17)

ਆਪ ਅਨਜੋੜ ਵਿਆਹ ਦੇ ਵਿਰੋਧੀ ਸਨ। ਇਸੇ ਲਈ ਆਪ ਦੇ ਮਹਿਲ ਮਾਤਾ ਜੱਸਾਂ ਦੇ ਸੁਰਗਵਾਸ ਹੋਣ ਬਾਅਦ ਜਦੋਂ 1871 ਈ. ਵਿਚ ਜਦੋਂ ਆਪ 55 ਵਰ੍ਹੇ ਦੇ ਸਨ, ਸੂਬਾ ਗਿਆਨੀ ਸਿੰਘ ਮਾਈ ਸਰਖਾਨੇ ਦੀ 16 ਵਰ੍ਹਿਆਂ ਦੀ ਇਕ ਸੁੰਦਰ ਲੜਕੀ ਅਤਰ ਕੌਰ ਦਾ ਰਿਸ਼ਤਾ ਆਪ ਲਈ ਲੈ ਕੇ ਆਇਆ ਤਾਂ ਨਾਂ ਸਿਰਫ ਉਸ ਨੂੰ ਰੱਦ ਕੀਤਾ ਸਗੋਂ ਪਤਾ ਲੱਗਣ ਤੇ ਪਰਦੇਸ ਵਿਚੋਂ ਵੀ ਆਪਨੇ ਸਖ਼ਤੀ ਨਾਲ ਇਸ ਬੀਬੀ ਨੂੰ ਆਪਣੇ ਪਾਸ ਰੰਗੂਨ ਆਉਣ ਤੋਂ ਰੋਕਿਆ ਜੋ ਪਤਨੀ ਬਣ ਕੇ ਸਰਕਾਰੀ ਆਗਿਆ ਲੈ ਕੇ ਆਉਣ ਦੇ ਆਹਰ ਵਿਚ ਸੀ। ਆਪ ਵਿਧਵਾ ਵਿਆਹ ਬਾਰੇ ਵੀ ਕਹਿੰਦੇ ਸਨ ਕਿ 40 ਸਾਲ ਤੱਕ ਵਿਧਵਾ ਬੀਬੀ ਫਿਰ ਅਨੰਦ ਕਰਵਾ ਲਵੇ। ਆਪਣੀ ਪੁੱਤਰੀ ਬੀਬੀ ਨੰਦਾ ਨੂੰ ਇਕ ਪੱਤਰ ਵਿਚ ਲਿਖਦੇ ਹਨ ਕਿ ਲੜਕੀਆ ਬਹੂਆਂ ਨੂੰ ਵੀ ਅਖਰ ਗੁਰਮੁਖੀ ਪੜ੍ਹਾਇ ਦੇਵੇ। ਇਸਤਰੀ ਵਿਦਿਆ ਦੇ ਆਪ ਪ੍ਰਬਲ ਹਮਾਇਤੀ ਸਨ। ਮਾਈ ਖੇਮ ਕੌਰ ਇੰਦ ਕੌਰ ਜਹੀਆਂ ਰਣ ਚੰਡੀਆਂ ਆਪ ਦੇ ਸਮਾਨਤਾ ਵਾਲੇ ਉਪਦੇਸ਼ਾਂ ਸਦਕਾ ਹੀ ਸ਼ਹੀਦਾਂ ਨਾਲ ਮਲੇਰਕੋਟਲੇ ਰੱਕੜ ਵਿਚ ਭੱਜ ਭੱਜ ਕੇ ਤੋਪਾਂ ਅੱਗੇ ਜਾਂਦੀਆਂ ਸਨ ਕਿ ਸਾਨੂੰ ਵੀ ਸ਼ਹੀਦ ਵੀਰਾਂ ਨਾਲ ਮਿਲਾ ਦਿਉ। ਨਾਮਧਾਰੀ ਇਤਿਹਾਸ ਵਿਚ ਮਾਤਾ ਜੀਵਨ ਕੌਰ ਅਤੇ ਮਾਤਾ ਫਤੇਹ ਕੌਰ ਜਹੀਆਂ ਜਗਤ ਮਾਤਵਾਂ ਦਾ ਵਰਣਨ ਹੈ ਜੋ ਆਪ ਤੋਂ ਵਰੋਸਾਈਆਂ ਸਨ।

ਅੱਜ ਦੇ ਕੰਨਿਆ ਭਰੂਣ ਹੱਤਿਆ ਤੋਂ ਪੀੜਤ ਪੰਜਾਬੀ ਭਾਈਚਾਰੇ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਦੁਆਰਾ ਸਿੱਧੇ ਰਾਹ ਪਾਇਆ ਜਾ ਸਕਦਾ ਹੈ। ਕੂਕਾ ਲਹਿਰ ਨੂੰ ਇਹੋ ਸਾਰਥਕ ਸ਼ਰਧਾਂਜਲੀ ਹੋਏਗੀ।

### ਫੁੱਟ ਨੋਟ

1. ਪਹਿਲਾ (86) ਹਿੰਦੀ ਤ੍ਰੈਮਾਸਿਕ-ਮਈ, ਜੂਨ, ਜੁਲਾਈ 2007-ਜੱਬਲਪੁਰ ਸਫਾ 133-134
2. ਪੰਥ ਪਰਕਾਸ਼-ਭਾਸ਼ਾ ਵਿਭਾਗ, ਪਟਿਆਲਾ - 1970 ਈ.- ਸਫਾ 1303-04
3. ਨਾਮਧਾਰੀ ਇਤਿਹਾਸ - ਨਾਹਰ ਸਿੰਘ ਐਮ.ਏ. 1957 ਈ. ਦਿੱਲੀ - ਸਫਾ 141-142
4. ਸ੍ਰੀ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ - ਸ੍ਰੀ ਭੈਣੀ ਸਾਹਿਬ 1998 ਈ. ਸਫਾ 74-75
5. ਸਤਿਗੁਰੂ ਬਿਲਾਸ ਭਾਗ ਪਹਿਲਾ - ਸ੍ਰੀ ਭੈਣੀ ਸਾਹਿਬ 2002 ਈ. ਸਫਾ 236
6. ਉਪਰੋਕਤ-ਸਫਾ 237-(7) ਉਪਰੋਕਤ-ਸਫਾ 270-(8) ਉਪਰੋਕਤ-ਸਫਾ 267

- ਜਸਦੀਪ ਸਿੰਘ ਗੁਣਹੀਣ

# ਧਰਮ ਦੀ ਪਹੁੰਚ ਅਤੇ ਵਿਗਿਆਨ

ਅੱਜ ਦੇ ਨਾਸਤਿਕ ਮਨੁੱਖ ਅਨੁਸਾਰ ਧਰਮ ਅਤੇ ਵਿਗਿਆਨ ਦੋਵੇਂ ਉਲਟ ਦਿਸ਼ਾ ਵਿੱਚ ਕਿਰਿਆ ਕਰਦੇ ਹਨ। ਅਜੋਕਾ ਮਨੁੱਖ ਸੋਚਦਾ ਹੈ ਕਿ ਜੋ ਕੁੱਝ ਮਨੁੱਖ ਨੇ ਸਿੱਧ ਕੀਤਾ ਹੈ ਜਾਂ ਕਰਦਾ ਹੈ ਉਹ ਧਰਮ ਦੀ ਕਸੌਟੀ ਦੇ ਬਿਲਕੁਲ ਉਲਟ ਹੈ ਅਤੇ ਜੋ ਤੱਥ ਧਰਮ ਦੁਆਰਾ ਖੋਜੇ ਗਏ ਹਨ ਉਹ ਵਿਗਿਆਨ ਅਨੁਸਾਰ ਝੂਠ ਅਤੇ ਕਲਪਨਾ ਮਾਤਰ ਹਨ, ਪਰ ਸੱਚਾਈ ਇਹ ਹੈ ਕਿ ਧਰਮ ਅਤੇ ਵਿਗਿਆਨ ਦੋਵੇਂ ਇੱਕ ਹੀ ਰਸਤੇ 'ਤੇ ਇੱਕ ਹੀ ਦਿਸ਼ਾ ਵਿੱਚ ਚੱਲਦੇ ਹਨ। ਫਰਕ ਸਿਰਫ਼ ਏਨਾ ਹੈ ਕਿ ਜਿੱਥੇ ਵਿਗਿਆਨ ਦਾ ਰਸਤਾ ਖਤਮ ਹੁੰਦਾ ਹੈ, ਉਥੋਂ ਧਰਮ ਦਾ ਰਸਤਾ ਸ਼ੁਰੂ ਹੁੰਦਾ ਹੈ। ਅਸਲ ਵਿੱਚ ਵਿਗਿਆਨ ਹੈ ਹੀ ਧਰਮ ਦੀ ਦੇਣ। ਵਿਗਿਆਨ ਦੀ ਖੋਜ ਹੀ ਧਰਮ ਨੇ ਕੀਤੀ ਹੈ। ਦੋਵੇਂ ਇੱਕੋ ਹੀ ਸਿੱਕੇ ਦੇ ਦੋ ਪਾਸੇ ਨਹੀਂ ਹਨ। ਜੋ ਖੋਜਾਂ ਵਿਗਿਆਨ ਨੇ ਪਿਛਲੀਆਂ ਦੋ ਸਦੀਆਂ ਤੋਂ ਕੀਤੀਆਂ ਹਨ, ਉਹ ਧਾਰਮਕ ਗ੍ਰੰਥਾਂ ਵਿੱਚ ਪਹਿਲਾਂ ਹੀ ਮਿਲਦੀਆਂ ਹਨ। ਇਹਨਾਂ ਦੋਹਾਂ ਪਹਿਲੂਆਂ ਵਿੱਚ ਅੰਤਰ ਇਹ ਹੈ ਕਿ ਵਿਗਿਆਨ ਕੇਵਲ ਪਦਾਰਥ (ਜੜ੍ਹ) ਦੀ ਖੋਜ ਨਾਲ ਜੁੜਿਆ ਹੋਇਆ ਹੈ ਅਤੇ ਧਰਮ ਪਰਮਾਤਮਾ (ਚੇਤੰਨ) ਦੀ ਖੋਜ ਨਾਲ ਜੁੜਿਆ ਹੈ। ਸਗੋਂ ਧਰਮ ਦਾ ਵੀ ਪਦਾਰਥਾਂ ਦੀ ਖੋਜ ਵਿੱਚ ਵਧੇਰੇ ਯੋਗਦਾਨ ਰਿਹਾ ਹੈ। ਪਰ ਧਰਮ ਨੇ ਸਿਰਫ਼ ਉਨ੍ਹਾਂ ਹੀ ਪਦਾਰਥਾਂ ਦੀ ਖੋਜ ਕੀਤੀ ਜੋ ਮਨੁੱਖ ਦੀ ਲੋੜਾਂ ਦੀ ਪੂਰਤੀ ਲਈ ਕਾਫ਼ੀ ਸਨ ਅਤੇ ਮਨੁੱਖ ਉਨ੍ਹਾਂ ਨਾਲ ਸੰਤੁਸ਼ਟ ਹੋ ਸਕਦਾ ਸੀ। ਜਿਵੇਂ ਕਿ ਸਰੀਰ ਦੀ ਤੰਦਰੁਸਤੀ ਲਈ ਊਰਜਾ ਦੇ ਸ੍ਰੋਤ ਭੋਜਨ ਪਦਾਰਥ, ਰੋਗਾਂ ਤੋਂ ਸੁਰੱਖਿਆ ਲਈ ਆਯੁਰਵੈਦਿਕ, ਖਾਧ ਪਦਾਰਥਾਂ ਦੀ ਉਤਪਤੀ ਲਈ ਖੇਤੀਬਾੜੀ ਅਤੇ ਪਸ਼ੂ ਪਾਲਣ, ਕੁਦਰਤੀ ਆਫ਼ਤਾਂ ਤੋਂ ਬਚਾਅ ਲਈ ਮਕਾਨ ਦੀ ਉਸਾਰੀ ਸਬੰਧੀ ਪਦਾਰਥ ਆਦਿ।

ਧਰਮ ਅਤੇ ਵਿਗਿਆਨ ਵਿੱਚਕਾਰ ਅੰਤਰ ਦੀ ਪੜਚੋਲ ਕਰਨ ਤੋਂ ਪਹਿਲਾਂ ਇਹ ਸਮਝਣਾ ਜਰੂਰੀ ਹੈ ਕਿ ਇਹ ਦੋਵੇਂ ਪਹਿਲੂ ਹਨ ਕੀ ? ਧਰਮ ਕੀ ਹੈ ? ਧਰਮ ਦੇ ਅੱਖਰੀ ਅਰਥ ਹਨ ਧਾਰਣ ਕਰਨਾ ਭਾਵ ਗ੍ਰਹਿਣ ਕਰਨਾ। ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਧਾਰਣ ਕਿਸ ਨੂੰ ਕਰਨਾ ਹੈ ?

ਉੱਤਰ ਹੈ ਮਰਿਆਦਾ ਨੂੰ। ਮਰਿਆਦਾ ਤੋਂ ਮੁਰਾਦ ਅਨੁਸ਼ਾਸਨ। ਭਾਵ ਨਿਯਮਬੱਧ ਹੋਣਾ, ਨਿਯਮਾਂ ਨੂੰ ਅਪਣਾਉਣ ਅਖਤਿਆਰ ਕਰਨਾ ਜਾਂ ਧਾਰਨ ਕਰਨਾ। ਉਨ੍ਹਾਂ ਨਿਯਮਾਂ ਨੂੰ ਧਾਰਨ ਕਰਨਾ ਜੋ ਸੱਚ ਦੀ ਸੁਰੱਖਿਆ ਅਤੇ ਪਾਲਣਾ ਲਈ ਬਣਾਏ ਗਏ ਹਨ। ਜੋ ਨਿਯਮ ਸੱਚ ਦੀ ਕਸੌਟੀ 'ਤੇ ਪੂਰੇ ਉਤਰਦੇ ਹਨ, ਉਹ ਹੀ ਅਸਲ ਮਰਿਆਦਾ ਨੂੰ ਜਨਮ ਦਿੰਦੇ ਹਨ। ਜਿਹੜੇ ਨਿਯਮ ਸੱਚ ਨੂੰ ਹੀ ਕੁਚਲਣ ਦੀ ਕੋਸ਼ਿਸ਼ ਕਰਨ, ਉਨ੍ਹਾਂ ਨੂੰ ਨਿਯਮ ਆਖਣਾ ਹੀ ਗੁਨਾਹ ਹੈ। ਇਸ ਲਈ ਅਜਿਹੇ ਨਿਯਮ ਝੂਠ ਦੀ ਛਾਇਆ ਹੁੰਦੇ ਹਨ ਅਤੇ ਝੂਠ ਦਾ ਕੋਈ ਵਜੂਦ ਨਹੀਂ ਹੁੰਦਾ।

ਹੁਣ ਇੱਕ ਨਜ਼ਰ ਅਗਰ ਵਿਗਿਆਨ 'ਤੇ ਮਾਰੀਏ ਤਾਂ ਵਿਗਿਆਨ ਦੀ ਫਿਲਾਸਫੀ ਇਸ ਤਰ੍ਹਾਂ ਹੈ। ਵਿਗਿਆਨ ਦੀ ਹੋਂਦ ਸ਼ਬਦ 'ਕੀ' ਤੋਂ ਹੈ। ਜਦੋਂ ਮਨੁੱਖ ਅੰਦਰ ਕੀ ਸ਼ਬਦ ਪੈਦਾ ਹੁੰਦਾ ਹੈ ਤਾਂ ਉਸ ਅੰਦਰ ਵਿਗਿਆਨਕ ਬਿਰਤੀਆਂ ਗਤੀਮਾਨ ਹੋਣ ਲੱਗਦੀਆਂ ਹਨ।

ਜਦੋਂ 'ਕੀ' ਸ਼ਬਦ ਨਾਲ ਸਬੰਧਤ ਉਸ ਨੂੰ ਪੂਰੀ ਜਾਣਕਾਰੀ ਮਿਲ ਜਾਂਦੀ ਹੈ ਤਾਂ ਫਿਰ ਮਨੁੱਖ ਦੇ ਮਨ ਅੰਦਰ ਸ਼ਬਦ 'ਕਿਉਂ' ਪ੍ਰਗਟ ਹੁੰਦਾ ਹੈ। 'ਕਿਉਂ' ਸ਼ਬਦ ਕਾਰਨ ਦੀ ਮੰਗ ਕਰਦਾ ਹੈ। 'ਕਿਉਂ' ਸ਼ਬਦ ਨਾਲ ਸਬੰਧਤ ਜਾਣਕਾਰੀ ਦੀ ਪੂਰਤੀ ਤੋਂ ਉਪਰੰਤ ਮਨੁੱਖ ਦੇ ਅੰਦਰ ਦੋ ਸ਼ਬਦ ਹੋਰ ਉਤਪੰਨ ਹੁੰਦੇ ਹਨ। ਉਹ ਹਨ ਕਦੋਂ ਤੇ ਕਿੱਥੋਂ। ਕਦੋਂ ਦਾ ਸਬੰਧ ਸਮੇਂ ਨਾਲ ਹੈ ਜਦਕਿ ਕਿੱਥੋਂ ਦਾ ਸਬੰਧ ਸਥਾਨ ਨਾਲ ਹੈ। ਇਸ ਤਰ੍ਹਾਂ ਮਨੁੱਖ ਦੇ ਮਨ ਦੁਆਲੇ ਹੋ ਰਹੀ ਇਨ੍ਹਾਂ ਸ਼ਬਦਾਂ ਦੀ ਪਰਿਕਰਮਾ ਹੀ ਖੋਜ ਦਾ ਕਾਰਨ ਬਣਦੀ ਹੈ। ਇਨ੍ਹਾਂ ਸ਼ਬਦਾਂ ਨਾਲ ਸਬੰਧਤ ਜਿੰਨੀ ਵੀ ਜਾਣਕਾਰੀ ਮਨੁੱਖ ਪ੍ਰਾਪਤ ਕਰਦਾ ਰਹਿੰਦਾ ਹੈ ਓਨੀ ਹੀ ਮਾਤਰਾ ਵਿੱਚ ਉਹ ਖੋਜ ਕਰਨ ਵਿੱਚ ਸਫਲ ਜਾਂ ਅਸਫਲ ਰਹਿੰਦਾ ਹੈ। ਅਗਰ ਹਾਸਲ ਕੀਤੀ ਜਾਣਕਾਰੀ ਸਹੀ ਹੈ ਤਾਂ ਖੋਜ ਸਫਲ ਹੁੰਦੀ ਹੈ, ਅਗਰ ਗਲਤ ਹੈ ਤਾਂ ਖੋਜ ਅਸਫਲ ਰਹਿੰਦੀ ਹੈ।

ਵਿਗਿਆਨ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਸੈਲਾਂ ਅਤੇ ਪ੍ਰਮਾਣੂਆਂ ਤੋਂ ਹੈ। ਸੈਲਾਂ ਦੇ ਮੇਲ ਨਾਲ ਹੀ ਸਜੀਵਾਂ ਦਾ ਜਨਮ ਅਤੇ ਵਿਕਾਸ ਹੁੰਦਾ ਹੈ। ਪ੍ਰਮਾਣੂ ਹਰ ਦ੍ਰਿਸ਼ ਜਾਂ ਅਦ੍ਰਿਸ਼ ਵਸਤੂਆਂ ਵਿੱਚ ਸਮਾਏ ਹੋਏ ਹਨ। ਜਿਵੇਂ ਕਿ ਮਿੱਟੀ, ਲੱਕੜ, ਪਾਣੀ, ਪੱਥਰ, ਅਗਨੀ, ਹਵਾ, ਗੈਸਾਂ ਆਦਿ। ਵਿਗਿਆਨ ਅਨੁਸਾਰ ਹਰ ਦ੍ਰਿਸ਼ ਜਾਂ ਅਦ੍ਰਿਸ਼ ਵਸਤੂ ਨੂੰ ਮਾਦਾ ਦਾ ਨਾਂ ਦਿੱਤਾ ਗਿਆ ਹੈ। ਅੱਗੇ ਪ੍ਰਮਾਣੂ ਵੀ ਨਿਊਟ੍ਰਾਨ, ਪ੍ਰੋਟਾਨ ਅਤੇ ਇਲੈਕਟ੍ਰਾਨ ਦੇ ਸਮੂਹ ਨਾਲ ਬਣਦਾ ਹੈ। ਹੁਣ ਅਗਰ ਵਿਗਿਆਨ ਨੂੰ ਇਹ ਪ੍ਰਸ਼ਨ ਕੀਤਾ ਜਾਵੇ ਕਿ ਪ੍ਰਮਾਣੂ ਜਾਂ ਨਿਊਟ੍ਰਾਨ, ਪ੍ਰੋਟਾਨ ਅਤੇ ਇਲੈਕਟ੍ਰਾਨ ਦਾ ਜਨਮਦਾਤਾ ਕੌਣ ਹੈ ਤਾਂ ਵਿਗਿਆਨ ਨਿਰਉੱਤਰ ਹੈ। ਧਰਮ ਇਸਦਾ ਉੱਤਰ ਦਿੰਦਾ ਹੈ। ਉੱਤਰ ਹੈ 'ਪ੍ਰਮਾਤਮਾ'। ਵਿਗਿਆਨੀਆਂ ਵਿਚੋਂ ਜਿਆਦਾਤਰ ਨਾਸਤਿਕ ਅਤੇ ਕੁੱਝ ਕੁ ਆਸਤਿਕ ਹੁੰਦੇ ਹਨ। ਨਾਸਤਿਕ ਵਿਅਕਤੀ ਸਦਾ ਇਹੋ ਪ੍ਰਸ਼ਨ ਕਰਦੇ ਹਨ ਕਿ ਦੱਸੋ ਪ੍ਰਮਾਤਮਾ ਦਾ ਜਨਮਦਾਤਾ ਕੌਣ ਹੈ ? ਉਸ ਈਸ਼ਵਰ ਨੂੰ ਕਿਸ ਨੇ ਬਣਾਇਆ ? ਉੱਤਰ ਇਸ ਤਰ੍ਹਾਂ ਹੈ । ਕੋਈ ਵੀ ਪਦਾਰਥ ਜਿੰਨਾਂ ਨੂੰ ਸਾਡੀਆਂ ਗਿਆਨ ਇੰਦਰੀਆਂ ਮਹਿਸੂਸ ਕਰਦੀਆਂ ਹਨ, ਇੱਕ ਕਾਰਜ ਹੁੰਦਾ ਹੈ। ਹਰ ਪਦਾਰਥ ਇੱਕ ਕਾਰਜ ਹੈ। ਭਾਵ ਕਿਸੇ ਦੁਆਰਾ ਬਣਾਇਆ ਜਾਂ ਪੈਦਾ ਕੀਤਾ ਗਿਆ ਹੈ। ਜੋ ਪਦਾਰਥ ਨੂੰ ਪੈਦਾ ਕਰਦਾ ਹੈ ਜਾਂ ਹੋਂਦ ਵਿੱਚ ਲਿਆਉਂਦਾ ਹੈ, ਉਹ ਇਸਦਾ ਕਾਰਨ ਹੁੰਦਾ ਹੈ।

ਉਦਾਹਰਣ ਦੇ ਤੌਰ ਤੇ ਬਲ ਰਹੀ ਅਗਨੀ ਇੱਕ ਕਾਰਜ ਹੈ। ਇਸਦਾ ਕਾਰਨ ਇੱਕ ਚਿੰਗਾਰੀ ਹੈ। ਹੁਣ ਚਿੰਗਾਰੀ ਵੀ ਇੱਕ ਕਾਰਜ ਹੈ। ਇਸਦਾ ਕਾਰਨ ਤੀਲ੍ਹੀ ਹੈ। ਤੀਲ੍ਹੀ ਵੀ ਇੱਕ ਕਾਰਜ ਹੈ, ਇਸਦਾ ਕਾਰਨ ਲੱਕੜੀ ਅਤੇ ਬਰੂਦ ਹੈ। ਇਸ ਤਰ੍ਹਾਂ ਲੱਕੜ ਅਤੇ

ਬਰੂਦ ਦੀ ਹੋਂਦ ਦਾ ਵੀ ਕੋਈ ਕਾਰਨ ਹੈ। ਪਰ ਜਦੋਂ ਕਾਰਨ ਕਾਰਜ ਵਿੱਚ ਬਦਲਦਾ ਰਹੇਗਾ, ਉਦੋਂ ਤੱਕ ਇਸ ਕਾਰਨ ਦਾ ਹੋਰ ਕਾਰਨ ਵੀ ਪੈਦਾ ਹੁੰਦਾ ਰਹੇਗਾ, ਕਿਉਂਕਿ ਇਹ ਕਾਰਨ ਨਿਰੰਤਰ ਕਾਰਜ ਵਿੱਚ ਤਬਦੀਲ ਹੁੰਦਾ ਜਾ ਰਿਹਾ ਹੈ। ਪਰ ਜਦੋਂ ਕਾਰਨ ਕਾਰਜ ਵਿੱਚ ਤਬਦੀਲ ਹੋਣਾ ਬੰਦ ਕਰ ਦਿੰਦਾ ਹੈ ਤਾਂ ਉਸ ਅੰਤਮ ਕਾਰਨ ਦਾ ਕੋਈ ਕਾਰਨ ਨਹੀਂ ਹੁੰਦਾ, ਕਿਉਂਕਿ ਉਹ ਕਾਰਜ ਨਾਲੋਂ ਵਿਛੜ ਜਾਂਦਾ ਹੈ। ਸਪੱਸ਼ਟ ਰੂਪ ਵਿੱਚ ਇੱਕ ਵਿਸ਼ਾਲ ਰੁੱਖ ਦੀ ਪੈਦਾਇਸ਼ ਇੱਕ ਬੀਜ ਤੋਂ ਹੈ। ਪਰ ਬੀਜ ਦਾ ਕੋਈ ਬੀਜ ਨਹੀਂ ਹੁੰਦਾ। ਭਾਵ ਕਾਰਜ (ਰੁੱਖ) ਦਾ ਕਾਰਨ (ਬੀਜ) ਹੈ, ਪਰ ਹੁਣ ਕਾਰਨ (ਬੀਜ) ਦਾ ਕੋਈ ਕਾਰਨ (ਬੀਜ) ਨਹੀਂ। ਇਸ ਲਈ ਸਾਰੀ ਸ੍ਰਿਸ਼ਟੀ ਦਾ ਕਾਰਨ ਸਿਰਫ ਪ੍ਰਮਾਤਮਾ ਹੈ ਅਤੇ ਇਸ ਕਾਰਨ ਦਾ ਕੋਈ ਕਾਰਨ ਨਹੀਂ। ਹੁਣ ਨਾਸਤਿਕ ਸਵਾਲ ਕਰਦਾ ਹੈ ਕਿ ਪ੍ਰਮਾਤਮਾ ਦਿਖਾਈ ਕਿਉਂ ਨਹੀਂ ਦਿੰਦਾ ? ਪ੍ਰਥਮ ਤਾਂ ਇਹ ਸਵਾਲ ਹੀ ਇਸ ਤਰ੍ਹਾਂ ਹੈ ਕਿ ਹਵਾ ਸਾਨੂੰ ਦਿਖਾਈ ਕਿਉਂ ਨਹੀਂ ਦਿੰਦੀ ? ਜਿਸ ਤਰ੍ਹਾਂ ਹਵਾ ਨੂੰ ਵੇਖਿਆ ਨਹੀਂ ਪਰ ਮਹਿਸੂਸ ਕੀਤਾ ਜਾ ਸਕਦਾ ਹੈ, ਉਸੇ ਤਰ੍ਹਾਂ ਪ੍ਰਮਾਤਮਾ ਨੂੰ ਵੇਖਿਆ ਨਹੀਂ ਪਰ ਮਹਿਸੂਸ ਕੀਤਾ ਜਾ ਸਕਦਾ ਹੈ।

ਜਿਸ ਤਰ੍ਹਾਂ ਹਵਾ ਨੂੰ ਮਹਿਸੂਸ ਕਰਨ ਲਈ ਗਿਆਨ ਇੰਦਰੀਆਂ ਦੀ ਲੋੜ ਹੈ, ਇਸੇ ਤਰ੍ਹਾਂ ਪ੍ਰਮਾਤਮਾ ਦੇ ਅਹਿਸਾਸ ਨੂੰ ਜਾਨਣ ਲਈ ਸਾਧਨਾ ਦੀ ਲੋੜ ਹੈ। ਗਰਮੀ, ਸਰਦੀ, ਸਵਾਦ, ਪਿਆਰ ਅਤੇ ਮੋਹ ਨੂੰ ਅਸੀਂ ਵੇਖ ਨਹੀਂ ਸਕਦੇ। ਇਹ ਸਭ ਇੱਕ ਅਹਿਸਾਸ ਦੇ ਨਾਂਅ ਹਨ। ਅਹਿਸਾਸ ਕਾਰਨ ਹੀ ਇਨ੍ਹਾਂ ਦੀ ਹੋਂਦ ਬਣੀ ਹੋਈ ਹੈ। ਅਗਰ ਪ੍ਰਤੱਖ ਨੂੰ ਹੀ ਪ੍ਰਮਾਣ ਸਮਝਿਆ ਜਾਵੇ ਤਾਂ ਕਈ ਚੀਜ਼ਾਂ ਸਾਰੀ ਜਿੰਦਗੀ ਹੀ ਨਹੀਂ ਵੇਖੀਆਂ ਜਾ ਸਕੀਆਂ। ਪਰ ਇਹਨਾਂ ਨੂੰ ਨਿਸ਼ਚਤ ਕੀਤਾ ਗਿਆ ਹੈ, ਜਿਸ ਤਰ੍ਹਾਂ ਹਵਾ, ਗੈਸ, ਸ਼ਕਤੀ, ਖੁਸ਼ੀ, ਉਦਾਸੀ ਆਦਿ। ਗੁਰਬਾਣੀ ਦੱਸਦੀ ਹੈ ਕਿ ਜਿਸ ਤਰ੍ਹਾਂ ਫੁੱਲ ਵਿੱਚ ਸੁਗੰਧ, ਬਿਸ਼ਟਾ ਵਿੱਚ ਦੁਰਗੰਧ ਹੁੰਦੀ ਹੈ, ਦਿਖਦੀ ਨਹੀਂ। ਜਿਸ ਤਰ੍ਹਾਂ ਦੁੱਧ ਵਿੱਚ ਮੱਖਣ ਹੁੰਦਾ ਹੈ ਪਰ ਦਿਖਦਾ ਉਦੋਂ ਹੈ ਜਦੋਂ ਉਸ ਨੂੰ ਜਮਾਇਆ ਜਾਂ ਰਿੜਕਿਆ ਜਾਂਦਾ ਹੈ। ਇਸੇ ਤਰ੍ਹਾਂ ਉਸ ਵਾਹਿਗੁਰੂ ਨੂੰ ਵੇਖਿਆ ਨਹੀਂ ਜਾ ਸਕਦਾ ਪਰ ਮਨ ਨੂੰ ਧਿਆਨ ਅਤੇ ਸਿਮਰਨ ਨਾਲ ਇਕਾਗਰ ਕਰਕੇ ਉਸਦੀ ਹੋਂਦ ਨੂੰ ਮਹਿਸੂਸ ਕੀਤਾ ਜਾ ਸਕਦਾ ਹੈ। ਅਸਲ ਵਿੱਚ ਪ੍ਰਮਾਤਮਾ ਨੂੰ ਵੇਖਿਆ ਵੀ ਜਾ ਸਕਦਾ ਹੈ ਪਰ ਪੂਰਨ ਰੂਪ ਵਿੱਚ ਨਹੀਂ। ਗੁਰਬਾਣੀ ਅਨੁਸਾਰ ਮਨੁੱਖ ਜਦੋਂ ਸੱਚਖੰਡ ਦੀ ਅਵਸਥਾ ਵਿੱਚ ਪੁੱਜਦਾ ਹੈ ਤਾਂ ਪ੍ਰਮਾਤਮਾ ਪ੍ਰਕਾਸ਼ ਦੇ ਰੂਪ ਵਿੱਚ ਦ੍ਰਿਸ਼ਟਮਾਨ ਹੁੰਦਾ ਹੈ। ਇਸ ਅਵਸਥਾ ਵਿੱਚ ਪੁੱਜਿਆ ਮਨੁੱਖ ਜਿਸ ਪਾਸੇ ਵੀ ਵੇਖਦਾ ਹੈ ਉਸ ਨੂੰ ਹਰ ਤਰਫ ਪ੍ਰਮਾਤਮਾ ਦਾ ਪ੍ਰਕਾਸ਼ ਹੀ ਦਿਖਾਈ ਦਿੰਦਾ ਹੈ। ਉਸਦਾ ਮਨ ਸਦਾ ਲਈ ਪਰਮ ਆਨੰਦ ਹੋ ਜਾਂਦਾ ਹੈ।

ਹੁਣ ਹਰ ਇੱਕ ਨਾਸਤਿਕ ਵਿਗਿਆਨੀ ਨੂੰ ਪ੍ਰਮਾਤਮਾ ਦੀ ਹੋਂਦ ਨਾਲ ਸਹਿਮਤ ਹੋਣਾ ਪਵੇਗਾ। ਉਸਨੂੰ ਵਿਸ਼ਵਾਸ ਕਰਨਾ ਹੀ ਪਵੇਗਾ ਕਿ ਪ੍ਰਮਾਤਮਾ ਹੈ, ਕਿਉਂਕਿ ਪ੍ਰਮਾਤਮਾ ਦੇ ਪ੍ਰਮਾਣ ਉਸਦੇ ਸਾਹਮਣੇ ਬਿਲਕੁਲ ਸਪੱਸ਼ਟ ਹਨ। ਅਗਰ ਉਹ ਅਜੇ ਵੀ ਇਹਨਾਂ ਪ੍ਰਮਾਣਾਂ ਨੂੰ ਨਕਾਰ ਕੇ ਪ੍ਰਮਾਤਮਾ ਦੀ ਹੋਂਦ ਨੂੰ ਅਸਵੀਕਾਰ ਕਰਦਾ ਹੈ ਤਾਂ ਉਸਨੂੰ ਮਹਾਂਮੂੜ, ਮਹਾਂਮੂਰਖ ਅਤੇ ਮਹਾਂਪਾਗਲ ਵੀ ਕਿਹਾ ਜਾ ਸਕਦਾ ਹੈ।

ਹੁਣ ਅਗਰ ਵਿਗਿਆਨ ਨੂੰ ਪੁੱਛਿਆ ਜਾਵੇ ਕਿ ਉਸ ਦੁਆਰਾ ਖੋਜਿਆ ਗਿਆ ਪ੍ਰਮਾਣੂ ਦਿਖਾਈ ਕਿਉਂ ਨਹੀਂ ਦਿੰਦਾ ? ਤਾਂ ਵਿਗਿਆਨ ਆਖਦਾ ਹੈ ਕਿ ਇਸਦਾ ਆਕਾਰ ਬਹੁਤ ਛੋਟਾ ਹੈ ਜੋ ਨੰਗੀ ਅੱਖ ਅਤੇ ਮਾਈਕ੍ਰੋਸਕੋਪ ਨਾਲ ਵੀ ਨਹੀਂ ਵੇਖਿਆ ਜਾ ਸਕਦਾ। ਇਸ ਤੋਂ ਇਲਾਵਾ ਵਿਗਿਆਨ ਦੁਆਰਾ ਪ੍ਰਮਾਣੂ ਦੇ ਬਾਕਾਇਦਾ ਆਕਾਰ, ਭਾਰ, ਬਣਤਰ, ਮਾਪ ਆਦਿ ਗੁਣ ਨਿਰਧਾਰਤ ਕੀਤੇ ਗਏ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਿਸ ਚੀਜ਼ ਨੂੰ ਅਸੀਂ ਵੇਖ ਹੀ ਨਹੀਂ ਸਕਦੇ ਉਸਦਾ ਮਾਪ ਕਿਸ ਤਰ੍ਹਾਂ ਨਿਸਚਿਤ ਕਰ ਸਕਦੇ ਹਾਂ ? ਉਸਦਾ ਭਾਰ ਕਿਸ ਤਰ੍ਹਾਂ ਤੋਲ ਸਕਦੇ ਹਾਂ ?

## ਮਲਹੋਤਰਾ ਪਰਵਾਰ ਨੂੰ ਭਾਰੀ ਸਦਮਾ

ਨਾਮਧਾਰੀ ਪੰਥ ਦੇ ਨਾਮੀ ਵਿਅਕਤੀ ਸ੍ਰ. ਮੋਹਨ ਸਿੰਘ ਮਲਹੋਤਰਾ, ਡਾ. ਸੁਰਜੀਤ ਸਿੰਘ ਮਲਹੋਤਰਾ, ਸ੍ਰ. ਜਗਦੀਸ਼ ਸਿੰਘ ਮਲਹੋਤਰਾ ਅਤੇ ਸ੍ਰ. ਅਮੋਲਕ ਸਿੰਘ ਮਲਹੋਤਰਾ ਭਰਾਵਾਂ ਦਾ ਪੋਤਰਾ ਅਤੇ ਸ੍ਰ. ਤਜਿੰਦਰ ਪਾਲ ਦਾ ਸਪੁੱਤਰ ਅਜੈ ਪਾਲ ਦੇ 29 ਜਨਵਰੀ 2010 ਨੂੰ 26 ਸਾਲ ਦੀ ਅਲਪ ਆਯੂ ਵਿੱਚ ਅਚਾਨਕ ਇਸ ਸੰਸਾਰ ਨੂੰ ਛੱਡ ਜਾਣ 'ਤੇ ਮਲਹੋਤਰਾ ਪਰਵਾਰ ਨੂੰ ਭਾਰੀ ਸਦਮਾ ਪੁੱਜਾ ਹੈ। ਅਜੈਪਾਲ ਸ੍ਰ. ਜਸਵੰਤ ਸਿੰਘ ਅਤੇ ਬੀਬੀ ਬਲਕਾਰ ਦੀ ਸਪੁੱਤਰੀ ਬੀਬੀ ਮਹਿੰਦਰ ਕੌਰ ਦਾ ਦਾਮਾਦ, ਅਮਨਦੀਪ ਕੌਰ ਦਾ ਪਿਆਰਾ ਪਤੀ ਅਤੇ 11 ਮਹੀਨੇ ਦੇ ਅਬੋਧ ਬਾਲਕ ਦਾ ਪਿਤਾ ਸੀ। ਦੱਸਿਆ ਜਾਂਦਾ ਹੈ ਕਿ ਅਜੈਪਾਲ ਇਹਨਾਂ ਦਿਨਾਂ ਵਿੱਚ ਇੰਫਾਲ ਮਨੀਪੁਰ ਵਿਖੇ ਸੀ। ਅਚਾਨਕ ਪੀਲੀਏ ਨੇ ਹਮਲਾ ਬੋਲ ਦਿੱਤਾ। ਪਰਵਾਰ ਅਤੇ ਡਾਕਟਰਾਂ ਦੇ ਸਾਰੇ ਯਤਨ ਹੋਣੀ ਅੱਗੇ ਅਸਫਲ ਰਹੇ ਅਤੇ ਮਿੰਟਾਂ ਵਿੱਚ 'ਕੇਲ ਕਰੇਂਦੇ ਹੰਝਨੋ ਅਚਿੰਤੇ ਬਾਜ ਪਏ' ਵਾਲਾ ਭਾਣਾ ਵਰਤ ਗਿਆ। ਅਜੈਪਾਲ ਦੇ ਮ੍ਰਿਤ ਸਰੀਰ ਨੂੰ ਹਵਾਈ ਜਹਾਜ ਰਾਹੀਂ ਇੰਫਾਲ ਤੋਂ ਦਿੱਲੀ ਲਿਆਂਦਾ ਗਿਆ ਅਤੇ 30 ਜਨਵਰੀ ਨੂੰ ਦੁਖਿਤ ਹਿਰਦੇ ਨਾਲ ਪਰਵਾਰ ਅਤੇ ਸਬੰਧੀਆਂ ਵਲੋਂ ਸਸਕਾਰ ਕਰ ਦਿੱਤਾ ਗਿਆ। ਰਿਸ਼ਤੇਦਾਰਾਂ, ਸਬੰਧੀਆਂ ਅਤੇ ਸੱਜਣਾਂ ਮਿੱਤਰਾਂ ਦੀ ਭਾਰੀ ਇੱਕਤਰਤਾ ਵਿੱਚ 4 ਫਰਵਰੀ ਨੂੰ ਅਜੈਪਾਲ ਦੀ ਆਤਮਿਕ ਕਲਿਆਣਤਾ ਹਿੱਤ ਪਾਠ ਦਾ ਭੋਗ, ਕੀਰਤਨ ਅਤੇ ਅੰਤਮ ਅਰਦਾਸ ਕੀਤੀ ਗਈ। ਪਰਵਾਰ ਵਲੋਂ ਧਰਮ ਕਾਰਜਾਂ ਹਿੱਤ ਮਾਇਆ ਕੱਢੀ ਗਈ। ਅੰਤਮ ਅਰਦਾਸ ਸਮੇਂ ਦੇਸ਼ ਵਿਦੇਸ਼ ਤੋਂ ਪੁੱਜੇ ਹੋਰ ਸਬੰਧੀਆਂ ਵਿੱਚ ਐਡੀਸ਼ਨਲ ਡਿਸਟ੍ਰਿਕ ਅਤੇ ਸੈਸ਼ਨ ਜੱਜ ਸ੍ਰੀ ਸੁਖਬੀਰ ਸਿੰਘ ਮਲਹੋਤਰਾ, ਫਨ ਐਂਡ ਫੂਡ ਵਿਲੇਜ ਦੇ ਸੰਤ ਸੇਵਾ ਸਿੰਘ - ਸ੍ਰ. ਭੁਪਿੰਦਰ ਸਿੰਘ, ਥਾਈਲੈਂਡ ਤੋਂ ਇੰਡੋ-ਥਾਈ ਵਾਲੇ ਸੇਠ ਗੁਰਮੁਖ ਸਿੰਘ ਸਚਦੇਵ - ਸੇਠ ਗੁਰਦਰਸ਼ਨ ਸਿੰਘ, ਡਾ. ਕਲਿਆਣ ਸਿੰਘ (ਪ੍ਰੀਵਟ ਹਸਪਤਾਲ ਗੁੜਗਾਂਵ) ਅਤੇ ਮੰਡੀ ਹਿਮਾਚਲ ਤੋਂ ਡਾ. ਸੁਰਜੀਤ ਵੀ ਸਨ।

- ਗੁਰਮੀਤ ਕੌਰ 'ਮੀਤ' ਦਿੱਲੀ

## ਧੀ ਨਿਮਾਣੀ ਕਿਉਂ

ਧੀ ਜੰਮੇ ਤੇ ਹੋਂਵਦੇ ਮਾਪੇ ਬਹੁਤ ਉਦਾਸ,
ਮੱਥੇ 'ਤੇ ਹੱਥ ਮਾਰਦੇ ਪੁੱਤਰ ਦੀ ਸੀ ਆਸ।

ਪੁੱਤ ਜੰਮੇ ਤੇ ਸਾਰੇ ਰਲ ਮਿਲ ਖੁਸ਼ੀ ਮਨਾਂਦੇ,
ਧੀ ਜੰਮੇ ਤਾਂ ਜੀਵਣ ਅਫਸੋਸ ਕਰਨ ਨੂੰ ਜਾਂਦੇ।

ਪੁੱਤ ਤੇ ਧੀ ਵਿੱਚ ਵਿਤਕਰਾ ਮਾਪੇ ਕਰਦੇ ਆਪ,
ਰੁੱਖਾ ਸੁੱਕਾ ਖਾ ਕੇ ਵੀ ਧੀ ਰਹਿੰਦੀ ਚੁਪਚਾਪ।

ਸੁਨੀਤਾ ਵਿਲੀਅਮ, ਕਲਪਨਾ ਚਾਵਲਾ ਪੁੱਤਰ ਰੂਪ ਨਹੀਂ ਆਈਆਂ,
ਫਿਰ ਵੀ ਤਿਨ੍ਹਾਂ ਨੇ ਛੋਹੀਆਂ ਅਸਮਾਨਾਂ ਦੀਆਂ ਉਚਾਈਆਂ।

ਜਵਾਹਰ ਲਾਲ ਨਹਿਰੂ ਦੇ ਘਰ ਹੈ ਸਨ ਕਿਤਨੇ ਪੁੱਤ,
ਇੱਕ ਧੀ ਉਸ ਦੀ ਨੇ ਜੱਗ ਲਿਆ ਸੀ ਜਿੱਤ।

ਮੌਕਾ ਦੇਵੋ ਧੀਆਂ ਨੂੰ ਉਹ ਕਰਕੇ ਕੁੱਛ ਵਿਖਾਨ,
ਪ੍ਰਤਿਭਾ ਪਾਟਿਲ ਜੀ ਬਣੀ ਅੱਜ ਇਸਤਰੀਆਂ ਦੀ ਸ਼ਾਨ।

## ਬੰਦਾ

ਰੱਬ ਬਨਣ ਦੀ ਕੋਸ਼ਿਸ਼ ਬੰਦਾ ਜੇਕਰ ਨਾ ਕਰਦਾ,
ਏਨਾ ਬਦਲਾਵ ਪ੍ਰਕ੍ਰਿਤੀ ਵਿੱਚ ਆਉਣਾ ਨਹੀਂ ਸੀ।

ਹਥਿਆਰਾਂ ਦੀ ਮੰਡੀ ਬੰਦਾ ਜੇਕਰ ਨਾ ਸਜਾਂਦਾ,
ਕਦੇ ਜੰਗ ਨੇ ਅਲਖ ਜਗਾਉਣਾ ਹੀ ਨਹੀਂ ਸੀ।

ਪ੍ਰਮਾਣੂ ਪ੍ਰੀਖਸ਼ਣ ਜੇਕਰ ਬੰਦਾ ਨਾ ਕਰਦਾ,
ਧਰਤ ਵਿਚਾਰੀ ਨੇ ਕਦੇ ਕੁਰਬੁਲਾਉਣਾ ਨਹੀਂ ਸੀ।

ਸਬਰ ਸਿਦਕ ਦੀ ਪੂੰਜੀ ਜੇ ਬੰਦਾ ਕੋਲ ਰੱਖਦਾ,
ਜ਼ਮਾਨਾ ਭੁੱਖਮਰੀ ਦਾ ਫਿਰ ਕਦੀ ਆਉਣਾ ਨਹੀਂ ਸੀ।

## बाली नगर मार्किट के समारोह में सांसद महाबल मिश्रा मुख्य अतिथि

दिनांक 20 फरवरी 2010 को बाली नगर मार्किट वैलफेयर ऐसोशिएशन द्वारा बाली नगर एवं राजा गार्डन की समस्याओं के निदान हेतू एक सम्मेलन का आयोजन किया गया। इसमें माननीय सांसद श्री महाबल मिश्रा मुख्य महिमान के रुप में पधारे। यह आयोजन क्षेत्र के निगम पार्षद श्री रामफल त्यागी, उनके साथियों श्री मौहम्मद रफी अता, श्री नरिन्द्र सिंह नामधारी, श्री सुरिन्द्र अबरोल व अन्यों के प्रयत्नों द्वारा आयोजित किया गया। इस अवसर पर बाली नगर मार्किट में मेजर बख्शी मार्ग के दोनो ओर बरसाती नाला एवं दोनों तरफ की पक्की सड़कों को बनाने का शुभारम्भ किया गया। विशेषता यह रही कि माननीय श्री महाबल मिश्रा, निगम पार्षद श्री रामफल त्यागी एवं ऐशोशियशन के प्रधान श्री प्रेम खुराना, जनरल सैकट्री श्री सुभाष अरोड़ा एवं कैशियर श्री नरिन्द्र सिंह नामधारी ने इस हवन यज्ञ में मंत्रोचारण में साथ दिया। उपरांत नारियल फोड़ने की रस्म की गई। क्षेत्र की जनता के प्रतिनिधियों ने महिमानों को फूल मालायें पहना सम्मान दिया। एक अन्य विशेषता यह रही कि क्षेत्र के नगर निगम अधिकारी एवं इंजिनीयरों को श्री रामफल त्यागी अपने साथ लाये ताकि नगर निगम से सम्बन्धित क्षेत्र की समस्याओं का तकनीकी समाधान हो सके। एक अन्य आश्वासन पर जनता में खुशी की लहर दौड़ गई जो कामनवैल्थ खेलों से पहले पहले पुराने पेशाबघर के स्थान पर वाटरलैस तकनीक द्वारा नये पेशाबघर का निर्माण किया जायेगा। यह पेशाबघर स्वीकृत किये गये 4 पेशाबघरों में एक है। समागम के समापन होने पर रिफरैशमैंट का भी प्रबन्ध ऐशोशियशन की ओर से किया गया था।

# ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦਾ ਗੋਲਡਨ ਜੁਬਲੀ ਸਮਾਗਮ ਪੈੜਾਂ ਛੱਡ ਗਿਆ : ਡਾ. ਜਸਪਾਲ ਸਿੰਘ

## ਅਮਰਜੀਤ ਸਿੰਘ 'ਅਮਰ' ਦੀਆਂ ਦੋ ਵਾਰਤਕ ਪੁਸਤਕਾਂ ਪ੍ਰਕਾਸ਼ਮਾਨ

ਨਵੀਂ ਦਿੱਲੀ, ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਦਿੱਲੀ ਨੂੰ ਹੋਂਦ ਵਿੱਚ ਆਇਆਂ ਪੰਜਾਹ ਵਰ੍ਹੇ (1960-2010) ਹੋ ਗਏ ਹਨ। ਇਹਨਾਂ ਪੰਜਾਹ ਸਾਲਾਂ ਦੌਰਾਨ ਸੰਮੇਲਨ ਦੇ ਪ੍ਰਧਾਨ ਤੇ ਉਘੇ ਸਾਹਿਤ-ਚਿੰਤਕ ਡਾ. ਮਨਜੀਤ ਸਿੰਘ ਨੇ ਦੱਸਿਆ ਕਿ ਦਿੱਲੀ ਵਿੱਚ ਪੰਜਾਬੀ ਭਾਸ਼ਾ ਨੂੰ ਸਰਕਾਰੀ ਤੌਰ 'ਤੇ ਦੂਜੀ ਭਾਸ਼ਾ ਦਾ ਦਰਜਾ ਦਿਵਾਉਣ ਤੋਂ ਲੈ ਕੇ ਪੰਜਾਬੀ ਅਧਿਆਪਕਾਂ/ਕਲਾਕਾਰਾਂ/ਪੱਤਰਕਾਰਾਂ/ਵਿਦਿਆਰਥੀਆਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਸੰਘਰਸ਼ ਕਰਨਾ, ਇਸ ਸੰਸਥਾ ਦੇ ਹਿੱਸੇ ਆਇਆ ਹੈ। ਸੰਮੇਲਨ ਵਲੋਂ ਨਵੇਂ ਪੁੰਗਰ ਰਹੇ ਲੇਖਕਾਂ ਨੂੰ ਉਤਸਾਹਿਤ ਕਰਨ ਅਤੇ ਸਥਾਪਤ ਲੇਖਕਾਂ ਨੂੰ ਸਨਮਾਨਤ ਕਰਨ ਦਾ ਕਾਰਜ ਨਿਰੰਤਰ ਕੀਤਾ ਜਾਂਦਾ ਰਿਹਾ ਹੈ। ਇਸ ਸੰਸਥਾ ਦੇ ਗੋਲਡਨ ਜੁਬਲੀ ਸਮਾਗਮ ਦੇ ਮੁੱਖ ਮਹਿਮਾਨ ਡਾ. ਜਸਪਾਲ ਸਿੰਘ (ਉਪ ਕੁਲਪਤੀ ਪੰਜਾਬੀ ਯੂਨੀਵਰਸਿਟੀ, ਪਟਿਆਲਾ) ਅਤੇ ਗੁਰੂ ਤੇਗ ਬਹਾਦਰ ਇੰਸਟੀਚਿਊਟ ਆਫ ਟੈਕਨਾਲੋਜੀ ਦੇ ਚੇਅਰਮੈਨ ਪ੍ਰੋ. ਹਰਮੋਹਿੰਦਰ ਸਿੰਘ ਹੁਰਾਂ ਨੇ ਸਾਂਝੇ ਤੌਰ ਤੇ ਸ਼ਾਇਰ ਅਮਰਜੀਤ ਸਿੰਘ 'ਅਮਰ' ਹੁਰਾਂ ਦੀਆਂ ਦੋ ਵਾਰਤਕ ਪੁਸਤਕਾਂ 'ਕਵੀਆਂ ਦੇ ਅੰਗ ਸੰਗ' ਤੇ 'ਖਹਿੰਦਿਆਂ ਕਹਿੰਦਿਆਂ' ਦਾ ਵਿਧੀਵਤ ਪ੍ਰਕਾਸ਼ਮਾਨ ਕੀਤਾ ਅਤੇ ਸੰਮੇਲਨ ਦੀਆਂ ਸਰਗਰਮੀਆਂ ਦੀ ਰੱਜ ਕੇ ਸਰਾਹਨਾ ਕੀਤੀ। ਰਾਸ਼ਟਰੀ ਸਾਹਿਤ ਅਕਾਦਮੀ ਦੇ ਉਪ ਚੇਅਰਮੈਨ ਡਾ. ਸੁਤਿੰਦਰ ਸਿੰਘ ਨੂਰ ਹੁਰਾਂ ਨੇ ਇਹਨਾਂ ਦੋਹਾਂ ਪੁਸਤਕਾਂ ਉਪਰ ਬਹੁਤ ਹੀ ਅਰਥ ਭਰਪੂਰ ਟਿੱਪਣੀਆਂ ਕੀਤੀਆਂ ਅਤੇ ਕਿਹਾ ਕਿ ਪੰਜਾਬੀ ਲਤੀਫਿਆਂ ਨੂੰ ਪੁਸਤਕ ਰੂਪ ਵਿੱਚ ਸਾਂਭ ਕੇ, 'ਅਮਰ' ਹੁਰਾਂ ਨੇ ਇੱਕ ਸ਼ਲਾਘਾਯੋਗ ਕੰਮ ਕੀਤਾ ਹੈ। ਡਾ. ਮਨਜੀਤ ਸਿੰਘ ਤੇ ਸਕੱਤਰ ਜਨਰਲ ਮੋਹਨ ਸਿੰਘ ਬੈਰੀ ਨੇ ਇਹਨਾਂ ਪੁਸਤਕਾਂ ਦੀ ਸਿਰਜਣ ਪ੍ਰਕਿਰਿਆ ਉਪਰ ਭਰਪੂਰ ਰੌਸ਼ਨੀ ਪਾਈ ਅਤੇ ਕਿਹਾ ਕਿ ਇਹ ਪੁਸਤਕਾਂ ਮਹਿਜ ਲਤੀਫ਼ਾਗੋਈ ਨਹੀਂ ਹਨ ਸਗੋਂ ਇਹ ਕੁੱਝ ਵਿਸਰ ਚੁੱਕੇ ਇਤਿਹਾਸਕ ਮਹੱਤਵ ਵਾਲੇ ਲੇਖਕਾਂ ਦੀ ਸੰਜੀਦਾ ਡਾਕੂਮੈਂਟੇਸ਼ਨ ਦੀਆਂ ਸੂਚਕ ਹਨ।

ਸਮਾਗਮ ਦੀ ਪਹਿਲੀ ਬੈਠਕ ਦੀ ਪ੍ਰਧਾਨਗੀ ਕਰ ਰਹੇ ਡਾ. ਸਤੀਸ਼ ਕੁਮਾਰ ਵਰਮਾ (ਡਾਇਰੈਕਟਰ ਯੁਵਕ ਭਲਾਈ ਕੇਂਦਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਹੁਰਾਂ ਨੇ ਪੁਸਤਕਾਂ ਦੇ ਇਤਿਹਾਸਕ ਤੇ ਸਾਹਿਤਕ ਮਹੱਤਵ ਨੂੰ ਬਾਖੂਬੀ ਉਭਾਰਿਆ ਅਤੇ ਦੱਸਿਆ ਕਿ ਕਿਵੇਂ 'ਅਮਰ' ਹੁਰਾਂ ਨੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਮਹਿਮਾਨ ਨਿਵਾਜ਼ੀ ਨੂੰ ਕਬੂਲ ਕਰਦਿਆਂ, ਇਹਨਾਂ ਪੁਸਤਕਾਂ ਨੂੰ ਤਿਆਰ ਕੀਤਾ ਹੈ। 'ਅਮਰ' ਹੁਰਾਂ ਨੇ ਵਿਸ਼ੇਸ਼ ਕਰਕੇ ਡਾ. ਜਸਪਾਲ ਸਿੰਘ ਅਤੇ ਡਾ. ਵਰਮਾ ਜੀ ਦਾ ਦਿਲੋਂ ਧੰਨਵਾਦ ਕੀਤਾ। ਡਾ. ਜਸਪਾਲ ਸਿੰਘ ਜੀ ਨੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪੰਜਾਬੀ ਮਾਂ-ਬੋਲੀ ਦੀ ਬਹੁਪੱਖੀ ਤਰੱਕੀ ਲਈ ਕਿੱਤੇ ਗਏ ਕਾਰਜਾਂ ਉਪਰ ਭਰਪੂਰ ਰੌਸ਼ਨੀ ਪਾਉਂਦਿਆਂ, ਲੇਖਕ ਭਵਨ ਉਸਾਰਨ ਦਾ ਐਲਾਨ ਕੀਤਾ।

ਸਮਾਗਮ ਦੇ ਦੂਜੇ ਭਾਗ ਵਿੱਚ ਰਾਸ਼ਟਰੀ ਪੱਧਰ ਦੇ ਪੰਜਾਬੀ ਸੰਗੀਤ ਗਾਇਕੀ ਨੂੰ ਪੂਰੀ ਸੁਹਿਰਦਤਾ ਨਾਲ ਸਮਰਪਿਤ ਗਾਇਕ ਜੋੜੀ ਡਾ. ਜਗਮੋਲ ਸਿੰਘ ਭਾਨੂਆਂ ਅਤੇ ਪ੍ਰੋ. (ਮਿਸਿਜ਼) ਰਵਿੰਦਰ ਕੌਰ ਰਵੀ ਨੇ ਆਪਣੀ ਖੂਬਸੂਰਤ ਗਾਇਕੀ ਨਾਲ ਦਰਸ਼ਕਾਂ-ਸਰੋਤਿਆਂ ਦਾ ਖੂਬ ਮਨ ਮੋਹਿਆ। ਗੁਰੂ ਨਾਨਕ ਦੇਵ ਜੀ ਰਚਿਤ ਸ਼ਬਦ "ਵਿਦਿਆ ਵਿਚਾਰੀ ਤਾਂ ਪਰਉਪਕਾਰੀ" ਸ਼ਬਦ-ਗਾਇਣ ਨਾਲ ਸਮਾਗਮ ਦਾ ਆਰੰਭ ਹੋਇਆ ਅਤੇ ਮਗਰੋਂ ਸ਼ਾਇਰ ਅਮਰਜੀਤ ਸਿੰਘ 'ਅਮਰ' ਹੁਰਾਂ ਦੇ ਗੀਤ 'ਬਾਬੇ ਨਾਨਕ ਦਾ ਘਰ ਕਿਹੜਾ' ਅਤੇ 'ਦਿਲ ਦਾ ਸ਼ੀਸ਼ਾ ਖਾਲੀ ਸੀ...' ਗਾ ਕੇ ਸਰੋਤਿਆਂ ਨੂੰ ਮੰਤਰ ਮੁਗਧ ਕਰਨ ਵਿੱਚ ਇਸ ਸੁਭਾਗ ਜੋੜੀ ਨੇ ਅਹਿਮ ਭੂਮਿਕਾ ਨਿਭਾਈ।

ਇਸ ਮਗਰੋਂ ਇੱਕ ਆਲੀਸ਼ਾਨ ਕਵੀ ਦਰਬਾਰ ਹੋਇਆ। ਜਿਸ ਵਿੱਚ ਡਾ. ਰਾਜਿੰਦਰ ਸਿੰਘ ਸਾਗਰ (ਕੁਰੂਕਸ਼ੇਤਰ), ਡਾ. ਸੁਖਜਿੰਦਰ ਕੌਰ (ਰਾਜਪੁਰਾ), ਜਨਾਬ ਫ਼ਕੀਰ ਚੰਦ ਤੁਲੀ (ਜਲੰਧਰ), ਅਮਰਜੀਤ ਸਿੰਘ 'ਅਮਰ' (ਦਿੱਲੀ), ਡਾ. ਮਨਜੀਤ ਸਿੰਘ (ਦਿੱਲੀ), ਡਾ. ਸਤੀਸ਼ ਕੁਮਾਰ ਵਰਮਾ (ਪਟਿਆਲਾ), ਜਸਵੰਤ ਸਿੰਘ ਸੇਖਵਾਂ (ਦਿੱਲੀ), ਡਾ. ਕੀਰਤ ਸਿੰਘ ਇਨਕਲਾਬੀ (ਕਸ਼ਮੀਰ), ਮੋਹਨ ਸਿੰਘ ਬੈਰੀ, ਸੁਰਜੀਤ ਸਿੰਘ ਆਰਟਿਸਟ, ਬੀਬੀ ਜਗਜੀਤ ਕੌਰ ਭੋਲੀ, ਬੀਬੀ ਗੁਰਦੇਵ ਕੌਰ, ਹਰਭਜਨ ਸਿੰਘ ਨਿਰਦੋਸ਼, ਰਾਜਿੰਦਰ ਸਿੰਘ ਜੌਲੀ (ਅਮਰੀਕਾ), ਡਾ. ਧਰਮ ਸਿੰਘ ਗੁਰਾਇਆ (ਅਮਰੀਕਾ) ਆਦਿ ਅੰਤਰ ਰਾਸ਼ਟਰੀ ਪ੍ਰਸਿੱਧਤਾ ਦੇ ਮਾਲਕ ਕਵੀਆਂ, ਕਵਿਤਰੀਆਂ ਨੇ ਆਪੋ ਆਪਣੇ ਕਲਾਮ ਨਾਲ ਖੂਬ ਰੰਗ ਬੰਨ੍ਹਿਆ। ਗੋਬਿੰਦ ਸਦਨ (ਦਿੱਲੀ) ਨਾਲ ਸਬੰਧਤ ਮਹਾਨ ਗੁਰਸਿੱਖ ਖੋਜੀ-ਵਿਦਵਾਨ ਮੇਜਰ ਸ੍ਰ. ਕ੍ਰਿਪਾਲ ਸਿੰਘ ਜੀ ਨੇ ਆਪਣੇ ਕਰ ਕਮਲਾਂ ਨਾਲ ਕਵੀ ਦਰਬਾਰ ਦੀ ਸ਼ਮ੍ਹਾ ਨੂੰ ਰੌਸ਼ਨ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਦੁਆਰਾ ਚਲਾਈ ਕਵੀ ਦਰਬਾਰਾਂ ਦੀ ਪਰੰਪਰਾ ਉਪਰ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਸੰਮੇਲਨ ਦੇ ਗੋਲਡਨ ਜੁਬਲੀ ਸਮਾਗਮ ਦੀ ਕਾਮਯਾਬੀ 'ਤੇ ਉਨ੍ਹਾਂ ਨੇ ਉਚੇਚੇ ਤੌਰ 'ਤੇ ਡਾ. ਮਨਜੀਤ ਸਿੰਘ, ਮੋਹਨ ਸਿੰਘ ਬੈਰੀ, ਅਮਰਜੀਤ ਸਿੰਘ 'ਅਮਰ' ਤੇ ਹਰਭਜਨ ਸਿੰਘ ਸਹਿਗਲ ਨੂੰ ਵਧਾਈ ਦਿੱਤੀ। ਪਰੰਪਰਕ ਕਵੀ ਦਰਬਾਰਾਂ ਵਾਲੀ ਪਰੰਪਰਾ ਦੀ ਦਿੱਖ ਨੂੰ ਇੱਥੇ ਪੁਨਰ ਸੁਰਜੀਤ ਕੀਤਾ ਗਿਆ। ਚਿੱਟੀਆਂ ਚਾਦਰਾਂ, ਗੋਲ ਤਕੀਏ, ਰੌਸ਼ਨ ਸ਼ਮ੍ਹਾ ਅਤੇ ਉਪਰ ਗੁਲਾਬ ਦੇ ਫੁੱਲਾਂ ਦਾ ਛਿੜਕਾਓ।

ਇਸ [illegible] ਸਦਕਾ ਸਟੇਜ ਦੀ ਦਿੱਖ ਖੂਬ ਫੱਬ ਰਹੀ ਸੀ। ਪੰਜਾਬੀ, ਹਿੰਦੀ, ਉਰਦੂ, ਅੰਗਰੇਜ਼ੀ ਆਦਿ ਭਾਸ਼ਾਵਾਂ ਦੇ ਵਿਦਵਾਨ ਲੇਖਕਾਂ, ਸਕੂਲਾਂ-ਕਾਲਜਾਂ ਦੇ ਅਧਿਆਪਕਾਂ-ਪ੍ਰੋਫੈਸਰਾਂ, ਪੱਤਰਕਾਰਾਂ ਅਤੇ ਕਲਾਕਾਰਾਂ ਦਾ ਠਾਠਾਂ ਮਾਰਦਾ ਇੱਕਠ, ਆਡੀਟੋਰੀਅਮ ਦੀ ਖੂਬਸੂਰਤੀ ਨੂੰ ਚਾਰ ਚੰਨ ਲਾ ਰਿਹਾ ਸੀ। ਇੱਕ ਅਨੁਮਾਨ ਮੁਤਾਬਕ ਢਾਈ ਸੌ ਤੋਂ ਉਪਰ ਸਰੋਤਿਆਂ ਨੇ ਇਹਨਾਂ ਸਮਾਗਮਾਂ ਵਿੱਚ ਹਾਜ਼ਰੀ ਭਰੀ। ਮੀਡੀਆ ਸਕੱਤਰ ਡਾ. ਪ੍ਰਿਥਵੀਰਾਜ ਥਾਪਰ ਨੇ 'ਅਮਰ' ਹੁਰਾਂ ਨੂੰ ਵਧਾਈ ਦਿੱਤੀ ਤੇ ਇਸ ਗੋਲਡਨ ਜੁਬਲੀ ਸਮਾਗਮ ਨੂੰ ਇੱਕ ਮਹੱਤਵ ਵਾਲਾ ਸਮਾਗਮ ਸਾਬਤ ਕੀਤਾ। ਪੰਜਾਬੀ ਸਾਹਿਤ ਸਭਾ ਦਿੱਲੀ ਦੇ ਜਨਰਲ ਸਕੱਤਰ ਪ੍ਰਿੰ. (ਡਾ.) ਮਹਿੰਦਰ ਕੌਰ ਗਿੱਲ, ਰਾਸ਼ਟਰੀ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ ਤੇ ਸਾਬਕਾ ਰਾਜ ਸਭਾ ਮੈਂਬਰ ਸ੍ਰ. ਤਰਵਿੰਦਰ ਸਿੰਘ ਹੰਸਪਾਲ, ਜਸਟਿਸ ਮਨੋਹਨ ਸਿੰਘ (ਦਿੱਲੀ ਹਾਈ ਕੋਰਟ), ਪ੍ਰੋ. ਹਰਮੋਹਿੰਦਰ ਸਿੰਘ (ਡਾਇਰੈਕਟਰ, ਗੁਰੂ ਤੇਗ ਬਹਾਦਰ ਇੰਸਟੀਚੀਊਟ ਆਫ਼ ਟੈਕਨਾਲੋਜੀ), ਡਾ. ਜਸਪਾਲ ਸਿੰਘ (ਉਪ-ਕੁਲਪਤੀ, ਪੰਜਾਬ ਯੂਨੀਵਰਸਿਟੀ, ਪਟਿਆਲਾ), ਸ੍ਰ. ਮੋਹਣ ਸਿੰਘ, ਡਾ. ਸੁਤਿੰਦਰ ਸਿੰਘ ਨੂਰ, ਡਾ. ਸਤੀਸ਼ ਕੁਮਾਰ ਵਰਮਾ, ਬੀਬੀ ਗੁਰਦੇਵ ਕੌਰ, ਸਰਬ ਸ਼ਕਤੀਮਾਨ ਅਤੇ ਕੁੱਝ ਹੋਰ ਉਘੀਆਂ ਹਸਤੀਆਂ ਦਾ ਉਚੇਚੇ ਤੌਰ ਤੇ ਸਨਮਾਨ ਕੀਤਾ ਗਿਆ। ਇਉਂ ਸੰਮੇਲਨ ਦਾ ਇਹ ਗੋਲਡਨ ਜੁਬਲੀ ਸਮਾਗਮ ਸਦੀਵੀਂ ਪੈੜਾਂ ਛੱਡ ਗਿਆ। ਸੰਮੇਲਨ ਦੇ ਪ੍ਰਧਾਨ ਡਾ. ਮਨਜੀਤ ਸਿੰਘ ਨੇ ਸੰਮੇਲਨ ਦੀਆਂ ਪਿਛਲੇ ਪੰਜਾਹ ਵਰ੍ਹਿਆਂ ਦੀਆਂ ਸਰਗਰਮੀਆਂ ਉਪਰ ਭਰਪੂਰ ਰੋਸ਼ਨੀ ਪਾਈ। ਅਮਰੀਕਾ ਤੋਂ ਆਏ ਅਜ਼ੀਮ ਤੇ ਜ਼ਹੀਨ ਲੇਖਕ ਡਾ. ਧਰਮ ਸਿੰਘ ਗੁਰਾਇਆ ਹੁਰਾਂ ਨੇ ਆਪਣੇ ਨਾਟਕ 'ਦੁਲਾ ਭੱਟੀ' ਦੀਆਂ ਕਾਪੀਆਂ ਮਹਿਮਾਨਾਂ ਨੂੰ ਭੇਟ ਕੀਤੀਆਂ ਅਤੇ ਸਮਾਗਮ ਦੀ ਰੱਜ ਕੇ ਪ੍ਰਸ਼ੰਸਾ ਕੀਤੀ। ਡਾ. ਚਰਨਜੀਤ ਸਿੰਘ ਚੰਨ (ਜਨਤਕ ਪ੍ਰੈਸ) ਹੁਰਾਂ ਨੇ ਡਾ. ਰੇਣੂਕਾ ਸਿੰਘ (ਚੇਅਰਪਰਸਨ, ਪੰਜਾਬੀ ਸਾਹਿਤ ਸਭਾ, ਦਿੱਲੀ) ਵਲੋਂ ਹਾਜ਼ਰੀ ਭਰੀ ਅਤੇ ਆਪਣੀਆਂ ਸ਼ੁਭ ਕਾਮਨਾਵਾਂ ਸਾਂਝੀਆਂ ਕੀਤੀਆਂ।

## ਸ੍ਰ. ਹਰਭਜਨ ਸਿੰਘ ਨਿਰਦੋਸ਼ ਦੀ ਤਬੀਅਤ ਨਾਸਾਜ਼

ਨਵੀਂ ਦਿੱਲੀ, ਪੰਜਾਬੀ ਸਾਹਿਤ ਸਭਾ ਦਿੱਲੀ ਦੇ ਫਾਊਂਡੇਸ਼ਨ ਮੈਂਬਰ ਤੇ ਜ਼ਹੀਨ ਸ਼ਾਇਰ ਸ੍ਰ. ਹਰਭਜਨ ਸਿੰਘ 'ਨਿਰਦੋਸ਼' ਜੀ ਦੀ ਤਬੀਅਤ ਪਿਛਲੇ ਕੁੱਝ ਅਰਸੇ ਤੋਂ ਨਾਸਾਜ਼ ਚੱਲ ਰਹੀ ਹੈ। ਡਾਕਟਰਾਂ ਨੇ ਉਨ੍ਹਾਂ ਨੂੰ ਸੰਜਮ ਵਿੱਚ ਰਹਿਣ ਅਤੇ ਨਿਰੰਤਰ ਦਵਾਈਆਂ ਦਾ ਸੇਵਨ ਕਰਨ ਦੀ ਸਲਾਹ ਦਿੱਤੀ ਹੈ। ਹਸੂੰ ਹਸੂੰ ਕਰਦਾ ਉਨ੍ਹਾਂ ਦਾ ਚਿਹਰਾ ਜਦੋਂ ਕੁਮਲਾਉਂਦਾ ਦਿੱਸਿਆ ਤਾਂ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁੱਖੀ ਤੇ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਦੇ ਪ੍ਰਧਾਨ ਡਾ. ਮਨਜੀਤ ਸਿੰਘ ਅਤੇ ਸਪਤ ਸ੍ਰਿੰਗ ਇੰਟਰਨੈਸ਼ਨਲ ਪੰਜਾਬੀ ਕਵੀ ਸਭਾ ਦੇ ਜਨਰਲ ਸਕੱਤਰ ਤੇ ਸ਼ਾਇਰ ਅਮਰਜੀਤ ਸਿੰਘ 'ਅਮਰ' ਹੁਰੀਂ ਫੁੱਲਾਂ ਦਾ ਗੁਲਦਸਤਾ ਲੈ ਕੇ ਉਨ੍ਹਾਂ ਦਾ ਹਾਲ ਚਾਲ ਪੁੱਛਣ ਲਈ, ਉਨ੍ਹਾਂ ਦੇ ਗ੍ਰਹਿ ਵਿਖੇ ਪੁੱਜੇ। ਇਹਨਾਂ ਦੋਹਾਂ ਅਦਬੀ ਸ਼ਖ਼ਸੀਅਤਾਂ ਨੂੰ ਵੇਖ ਕੇ ਨਿਰਦੋਸ਼ ਜੀ ਦਾ ਚਿਹਰਾ ਖਿੜ ਉਠਿਆ। ਇਹਨਾਂ ਦੋਹਾਂ ਸ਼ਖਸੀਅਤਾਂ ਨੇ ਨਿਰਦੋਸ਼ ਜੀ ਨੂੰ ਚੜ੍ਹਦੀ ਕਲਾ ਵਿੱਚ ਰਹਿਣ ਲਈ ਬੇਨਤੀ ਕੀਤੀ।

ਡਾ. ਮਨਜੀਤ ਸਿੰਘ ਹੁਰਾਂ ਨੇ ਉਨ੍ਹਾਂ ਨੂੰ ਇਹ ਵੀ ਬੇਨਤੀ ਕੀਤੀ ਕਿ ਉਹ ਏਧਰ ਓਧਰ ਖਿੰਡਰੀ ਹੋਈ ਆਪਣੀ ਸ਼ਾਇਰੀ ਨੂੰ ਇੱਕਠਾ ਕਰਕੇ, ਪੁਸਤਕ ਰੂਪ ਵਿੱਚ ਸਾਂਭਣ ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਤੀਕ ਉਨ੍ਹਾਂ ਦੀ ਸ਼ਾਇਰੀ ਨੂੰ ਪੁੱਜਦਾ ਕੀਤਾ ਜਾ ਸਕੇ। 'ਅਮਰ' ਹੁਰਾਂ ਨੇ ਵੀ ਉਨ੍ਹਾਂ ਨੂੰ ਖੁਸ਼ ਰਹਿਣ ਅਤੇ ਅਦਬ ਨਾਲ ਜੁੜੇ ਰਹਿਣ ਲਈ ਬੇਨਤੀ ਕੀਤੀ। ਨਿਰਦੋਸ਼ ਜੀ ਨੇ ਗੁਰਬਾਣੀ ਦੇ ਕਈ ਹਵਾਲੇ ਦਿੰਦਿਆਂ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹਿਣ ਦਾ ਭਰੋਸਾ ਦਿਵਾਇਆ ਅਤੇ ਆਪਣੀ ਸ਼ਾਇਰੀ ਦੀ ਪੁਸਤਕ ਨੂੰ ਮੁਕੰਮਲ ਕਰਨ ਲਈ ਆਪਣੀ ਵਚਨਬੱਧਤਾ ਪ੍ਰਗਟ ਕੀਤੀ। ਉਨ੍ਹਾਂ ਦੀ ਧਰਮ ਪਤਨੀ ਬੀਬੀ ਸੁਰਜੀਤ ਕੌਰ ਜੀ ਨੇ ਡਾ. ਸਾਹਿਬ ਤੇ 'ਅਮਰ' ਹੁਰਾਂ ਦਾ ਧੰਨਵਾਦ ਕੀਤਾ ਅਤੇ ਬੱਚੀ ਕੁੰਮਕੁੰਮ ਨੇ ਵੀ ਨਿਰਦੋਸ਼ ਜੀ ਦੀ ਤੀਮਾਰਦਾਰੀ ਕਰਨ ਦਾ ਵਿਸ਼ਵਾਸ ਪ੍ਰਗਟ ਕੀਤਾ। ਸਮੁੱਚਾ ਪੰਜਾਬੀ ਜਗਤ ਉਨ੍ਹਾਂ ਦੀ ਸਿਹਤਯਾਬੀ ਲਈ ਅਰਦਾਸ ਕਰਦਾ ਹੈ।


## ਵਰਤਮਾਨ ਹਿੰਦੁਸਤਾਨ ਦੀ ਮਾਲਕੀ ਸੰਬੰਧੀ ਵੇਰਵਾ

| | | |
|---|---|---|
| 1. ਪਰਚੇ ਦਾ ਨਾਂ | : | ਵਰਤਮਾਨ ਹਿੰਦੁਸਤਾਨ |
| 2. ਪ੍ਰਕਾਸ਼ਨ ਸਮਾਂ | : | ਮਾਸਕ |
| 3. ਭਾਸ਼ਾ | : | ਪੰਜਾਬੀ |
| 4. ਸਥਾਨ | : | J-29-B, ਰਮੇਸ਼ ਨਗਰ, ਨਵੀਂ ਦਿੱਲੀ-15 |
| 5. ਸੰਪਾਦਕ ਦਾ ਨਾਂ | : | ਸਰਬ ਸ਼ਕਤੀਮਾਨ |
| ਨਾਗਰਿਕਤਾ | : | ਭਾਰਤੀ |
| 6. ਪ੍ਰਕਾਸ਼ਕ | : | ਸਰਬ ਸ਼ਕਤੀਮਾਨ |
| ਨਾਗਰਿਕਤਾ | : | ਭਾਰਤੀ |
| 7. ਪ੍ਰਿੰਟਰ | : | ਸਰਬ ਸ਼ਕਤੀਮਾਨ |
| ਨਾਗਰਿਕਤਾ | : | ਭਾਰਤੀ |

ਮੈਂ (ਸਰਬ ਸ਼ਕਤੀਮਾਨ) ਐਲਾਨ ਕਰਦਾ ਹਾਂ ਕਿ ਉਪਰ ਦਿੱਤਾ ਵੇਰਵਾ ਮੇਰੀ ਜਾਣਕਾਰੀ ਅਨੁਸਾਰ ਪੂਰਨ ਸੱਚ ਹੈ।

sd/-

ਮਿਤੀ : 28.02.2010 ਸਰਬ ਸ਼ਕਤੀਮਾਨ

## ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਦੀ ਯਾਦਗਾਰੀ ਮਾਸਿਕ ਸਾਹਿਤਕ ਇਕੱਤਰਤਾ

ਫ਼ਰਵਰੀ 2010 ਦੀ ਪੰਜਾਬੀ ਸਾਹਿਤ ਸਭਾ ਦੀ ਮਾਸਿਕ ਇਕੱਤਰਤਾ ਕੌਮਾਂਤਰੀ ਪ੍ਰਸਿੱਧੀ ਵਾਲੀ ਸ਼ਾਇਰਾ ਸ੍ਰੀਮਤੀ ਪ੍ਰਭਜੋਤ ਕੌਰ ਦੀ ਪ੍ਰਧਾਨਗੀ ਹੇਠ ਪੰਜਾਬੀ ਭਵਨ ਦੇ ਆਡੀਟੋਰੀਅਮ ਵਿਖੇ ਆਯੋਜਿਤ ਹੋਈ। ਸਭਾ ਦੇ ਡਾਇਰੈਕਟਰ ਡਾ. ਕਰਨਜੀਤ ਸਿੰਘ ਨੇ ਦੱਸਿਆ ਕਿ ਪਿਛਲੇ ਦਿਨੀਂ ਗਲਪਕਾਰ ਜੋਗਿੰਦਰ ਸਿੰਘ ਰਾਹੀ, ਡਾ. ਟੀ.ਆਰ ਵਿਨੋਦ ਤੇ ਪ੍ਰਸਿੱਧ ਕਹਾਣੀਕਾਰ ਸੰਤੋਖ ਸਿੰਘ ਧੀਰ ਸਦੀਵੀ ਵਿਛੋੜਾ ਦੇ ਗਏ ਹਨ। ਮੌਨ ਖੜ੍ਹੇ ਹੋ ਕੇ ਉਹਨਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ। ਪ੍ਰੋਗਰਾਮ ਦੀ ਪੇਸ਼ਕਾਰੀ ਦਾ ਕਾਰਜ ਡਾ. ਮੋਹਨਜੀਤ ਨੇ ਨਿਭਾਇਆ। ਚੰਡੀਗੜ੍ਹ ਤੋਂ ਆਈ ਸ੍ਰੀਮਤੀ ਕਾਨਾ ਸਿੰਘ ਨੇ ਦੋ ਲੇਖ ਪੇਸ਼ ਕੀਤੇ। 'ਪੀਲੀ ਬਸੰਤ' ਲੇਖ ਵਿੱਚ ਸਾਂਝੇ ਪੰਜਾਬ ਵਿੱਚ ਮਨਾਈ ਜਾਂਦੀ ਬਸੰਤ ਅਤੇ ਅੱਜ ਕਮਰੇ ਵਿੱਚ ਬੈਠ ਕੇ ਟੀ.ਵੀ ਉਤੇ ਬਸੰਤ ਮਨਾਏ ਜਾਣ ਦੇ ਦ੍ਰਿਸ਼ ਦੀ ਤੁਲਨਾ ਕੀਤੀ। ਦੂਸਰੇ ਲੇਖ ਵਿੱਚ ਉਹਨਾਂ ਸਮਕਾਲੀ ਸਾਹਿਤਕਾਰ ਸੰਤੋਖ ਸਿੰਘ ਧੀਰ ਨਾਲ ਬਲਵੰਤ ਗਾਰਗੀ ਬਾਰੇ ਗੱਲਬਾਤ ਦਾ ਦ੍ਰਿਸ਼ ਪੇਸ਼ ਕੀਤਾ।

ਪ੍ਰੋ. ਰਣਜੀਤ ਸਿੰਘ ਦੀ ਕਹਾਣੀ ਦਾ ਸਿਰਲੇਖ ਸੀ 'ਹਿੰਦੁਸਤਾਨ ਹਾਰ ਗਿਆ।' ਇਸ ਵਿੱਚ ਦੇਸ਼ ਦੇ ਬਟਵਾਰੇ ਦੇ ਇਤਿਹਾਸਕ ਪੱਖ ਨੂੰ ਗਲਪੀ ਰੰਗ ਵਿੱਚ ਪੇਸ਼ ਕੀਤਾ। ਇਹ ਭੁਲੇਖਾ ਹੋ ਜਾਂਦਾ ਕਿ ਸ਼ਾਇਦ ਲੇਖ ਹੈ। ਬਟਵਾਰੇ ਵਿੱਚ ਪ੍ਰਮੁੱਖ ਨੇਤਾਵਾਂ, ਲਾਰਡ ਮਾਊਂਟ ਬੇਟਨ, ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਜਨਾਬ ਮੁਹੰਮਦ ਅਲੀ ਜਿਨਾਹ ਦੇ ਕਿਰਦਾਰਾਂ ਤੋਂ ਇਲਾਵਾ ਐਡਵਿਨਾ ਤੇ ਨਹਿਰੂ ਦੇ ਸਬੰਧਾਂ ਦੀ ਭੂਮਿਕਾ ਦਰਸਾਈ। ਡਾ. ਮੋਹਨਜੀਤ ਦੀਆਂ ਕਾਵਿ ਰਚਨਾਵਾਂ ਵਿੱਚ ਕਾਬਲ, ਪਿਆਰ, ਅੰਬਰ ਜੋੜਾ ਕਾਫੀਆ, ਪੂਰਨ ਸਿੰਘ ਦੇ ਕਾਵਿ ਯੋਗਦਾਨ ਦਾ ਭਾਵਨਾਮਈ ਪ੍ਰਗਟਾਵਾ ਸੀ। ਸ੍ਰੀਮਤੀ ਪ੍ਰੀਤਮ ਸੰਧੂ ਦੀਆਂ ਕਵਿਤਾਵਾਂ ਵਿਚਾਰ ਪ੍ਰਧਾਨ ਸਨ ਪਰ ਬਹੁਤ ਹੀ ਦਿਲਚਸਪ। ਲਾਹੌਰ (ਪਾਕਿਸਤਾਨ) ਤੋਂ ਮਹਿਮਾਨ ਕਵੀ ਜਨਾਬ ਮੁਸ਼ਤਾਕ ਸੂਫ਼ੀ ਨੇ ਪੰਜਾਬੀ ਜ਼ਬਾਨ ਨੂੰ ਸਾਂਝੀ ਵਿਰਾਸਤ ਦਾ ਰੂਪ ਗਰਦਾਨਿਆ ਅਤੇ ਛੋਟੀਆਂ ਛੋਟੀਆਂ ਕਾਵਿ ਟੁਕੜੀਆਂ ਨਾਲ ਸਰੋਤਿਆਂ ਦੀ ਪ੍ਰਸੰਸਾ ਖੱਟੀ। ਇਹਨਾਂ ਤੋਂ ਪਾਕਿਸਤਾਨ ਦੀ ਪੰਜਾਬੀ ਸ਼ਾਇਰੀ ਦੀ ਵਿਲੱਖਣ ਝਲਕ ਮਿਲੀ। ਦਿਆਲ ਸਿੰਘ ਕਾਲਜ ਦੇ ਪ੍ਰੋਫੈਸਰ ਡਾ. ਪ੍ਰਿਥਵੀਰਾਜ ਥਾਪਰ ਨੇ ਪੇਸ਼ ਹੋਏ ਸਾਹਿਤਕ ਪ੍ਰੋਗਰਾਮ ਨੂੰ ਸੱਚਮੁੱਚ ਯਾਦਗਾਰੀ ਵਜੋਂ ਸਲਾਹਿਆ। ਪ੍ਰੋ. ਨਰਿੰਦਰ ਸਿੰਘ ਨੇ ਕਹਾਣੀ ਅਤੇ ਲੇਖ ਵਿੱਚ ਕਵਿਤਾ ਅਤੇ ਸੰਗੀਤ ਦੇ ਰੰਗ ਦੀ ਪ੍ਰਸ਼ੰਸਾ ਕੀਤੀ। ਪ੍ਰੀਤਮ ਸੰਧੂ ਦੀਆਂ ਕਵਿਤਾਵਾਂ ਵਿਚਾਰ ਪ੍ਰਧਾਨ ਸਨ ਅਤੇ ਸੁਝਾਅ ਸੀ ਕਿ ਕਵਿਤਾ ਦਿਮਾਗ਼ੀ ਬੋਝ ਨਾਲੋਂ ਦਿਲਾਂ ਨੂੰ ਟੁੰਬਦੀ ਹੋਣੀ ਚਾਹੀਦੀ ਹੈ। ਮੁਸ਼ਤਾਕ ਸੂਫ਼ੀ ਅਤੇ ਡਾ. ਮੋਹਨਜੀਤ ਦੀਆਂ ਕਵਿਤਾਵਾਂ ਦੀ ਸ਼ਲਾਘਾ ਕੀਤੀ ਅਤੇ ਇਸੇ ਲੜੀ ਵਿੱਚ ਸ੍ਰੀ ਪਰਸ਼ੋਤਮ ਅਜ਼ਰ ਅਤੇ ਜਸਵਿੰਦਰ ਕੌਰ ਬਿੰਦਰਾ ਦੀ। ਇਕੱਤਰਤਾ ਦੇ ਅੰਤ ਵਿੱਚ ਸ੍ਰੀਮਤੀ ਪ੍ਰਭਜੋਤ ਕੌਰ ਨੇ ਖੁਸ਼ੀ ਪ੍ਰਗਟ ਕੀਤੀ ਕਿ ਉਹ ਇਸ ਸਾਹਿਤਕ ਮਹਿਫ਼ਲ ਵਿੱਚ ਹਾਜ਼ਰ ਹੋ ਕੇ ਬਹੁਤ ਪ੍ਰਸੰਨ ਹੋਈ ਹੈ। ਨਾਲ ਹੀ ਉਸ ਕਿਹਾ ਕਿ ਉਸਦਾ ਕਾਵਿ ਰਚਨਾ ਦਾ ਕਾਰਜ ਅਜੇ ਵੀ ਜਾਰੀ ਹੈ। ਕੁੱਝ ਕਵਿਤਾਵਾਂ ਵੀ ਸੁਣਾਈਆਂ।

– ਪਿਆਰਾ ਸਿੰਘ (ਸਕੱਤਰ)

## ਡਾ. ਰਵੇਲ ਸਿੰਘ ਨੂੰ ਪਹਿਲਾ ਡਾ. ਲੱਖਾ ਸਿੰਘ ਮੈਮੋਰੀਅਲ ਐਵਾਰਡ

ਪਿਛਲੇ ਦਿਨੀਂ ਪੰਜਾਬੀ ਅਕਾਦਮੀ ਦਿੱਲੀ ਦੇ ਸਕੱਤਰ ਡਾ. ਰਵੇਲ ਸਿੰਘ ਨੂੰ 'ਸੱਚੇ ਪਾਤਸ਼ਾਹ' (ਧਾਰਮਿਕ ਮੈਗਜ਼ੀਨ) ਵਲੋਂ ਪੰਜਾਬੀ ਭਵਨ ਵਿਖੇ ਡਾ. ਲੱਖਾ ਸਿੰਘ ਮੈਮੋਰੀਅਲ ਐਵਾਰਡ ਨਾਲ ਸਨਮਾਨਤ ਕੀਤਾ ਗਿਆ। ਡਾ. ਰਵੇਲ ਸਿੰਘ ਨੂੰ ਇਹ ਇਨਾਮ ਉਹਨਾਂ ਵਲੋਂ ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ ਅਤੇ ਮੀਡੀਆ ਦੇ ਖੇਤਰ 'ਚ ਪਾਏ ਯੋਗਦਾਨ ਬਦਲੇ ਦਿੱਤਾ ਗਿਆ। ਇਨਾਮ ਵਿੱਚ ਉਹਨਾਂ ਨੂੰ 5100/- ਨਗਦ, ਸ਼ਾਲ, ਮੋਮੈਂਟੋ, ਮੈਡਲ, ਮਾਣ ਪੱਤਰ ਅਤੇ ਗੁਲਦਸਤਾ ਭੇਟ ਕੀਤਾ ਗਿਆ। ਇਸ ਮੌਕੇ 'ਤੇ 'ਸੱਚੇ ਪਾਤਸ਼ਾਹ' ਰਸਾਲੇ ਦਾ ਸਾਲਾਨਾ ਅੰਕ ਵੀ ਰਿਲੀਜ਼ ਕੀਤਾ ਗਿਆ। 'ਸੱਚੇ ਪਾਤਸ਼ਾਹ' ਵਲੋਂ ਆਪਣੇ ਦੋ ਚੋਣਵੇਂ ਕਾਲਮ ਨਵੀਸਾਂ ਤੇ ਉਘੇ ਸ਼ਾਇਰ ਭਗਵਾਨ ਸਿੰਘ ਦੀਪਕ ਅਤੇ ਰਣਜੀਤ ਕੌਰ ਜੀਤ ਨੂੰ ਵੀ ਸਨਮਾਨਤ ਕੀਤਾ ਗਿਆ। ਦੋਵਾਂ ਲੇਖਕਾਂ ਨੂੰ ਮੋਮੈਂਟੋ, ਸ਼ਾਲ, ਮੈਡਲ, ਮਾਣ ਪੱਤਰ ਅਤੇ ਗੁਲਦਸਤੇ ਭੇਟ ਕੀਤੇ ਗਏ।

ਸਨਮਾਨ ਕਰਨ ਦੀ ਰਸਮ ਉਘੇ ਸਨਅਤਕਾਰ ਚਰਨਜੀਤ ਸਿੰਘ ਪਾਸੀ, ਪ੍ਰਧਾਨ ਡਾ. ਸੁਤਿੰਦਰ ਸਿੰਘ ਨੂਰ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ੍ਰ. ਮਹਿੰਦਰ ਸਿੰਘ ਭੁੱਲਰ, ਉਘੇ ਵਿਦਵਾਨ ਤੇ ਦਿੱਲੀ ਯੂਨੀਵਰਸਿਟੀ 'ਚ ਪੰਜਾਬੀ ਵਿਭਾਗ ਦੇ ਮੁੱਖੀ ਡਾ. ਮਨਜੀਤ ਸਿੰਘ ਤੇ ਸੁਰਜੀਤ ਆਰਟਿਸਟ ਨੇ ਸਾਂਝੇ ਤੌਰ 'ਤੇ ਨਿਭਾਈ। ਡਾ. ਪ੍ਰਿਥਵੀਰਾਜ ਥਾਪਰ ਨੇ ਸਨਮਾਨਤ ਵਿਅਕਤੀਆਂ ਦੀਆਂ ਉਪਲਬਧੀਆਂ ਬਾਰੇ ਸੰਖੇਪ ਜਾਣਕਾਰੀ ਦਿੱਤੀ। ਡਾ. ਕਰਨਜੀਤ ਸਿੰਘ ਨੇ ਡਾ. ਰਵੇਲ ਸਿੰਘ ਦੀਆਂ ਪੰਜਾਬੀ ਅਕਾਦਮੀ ਰਾਹੀਂ ਕੀਤੀਆਂ ਜਾਂਦੀਆਂ ਸਰਗਰਮੀਆਂ ਨੂੰ ਉਭਾਰਿਆ। ਡਾ. ਮਨਜੀਤ ਸਿੰਘ ਨੇ ਡਾ. ਰਵੇਲ ਸਿੰਘ ਦੀਆਂ ਸੇਵਾਵਾਂ ਲਈ ਉਹਨਾਂ ਨੂੰ ਪੰਜਾਬੀ ਗੌਰਵ ਵਰਗੇ ਸਰਵੋਤਮ ਸਨਮਾਨ ਨਾਲ ਨਿਵਾਜਣ ਦੀ ਵਕਾਲਤ ਕੀਤੀ। ਡਾ. ਨੂਰ, ਚਰਨਜੀਤ ਸਿੰਘ ਪਾਸੀ ਅਤੇ ਪ੍ਰੋ. ਹਰਮਿੰਦਰ ਸਿੰਘ ਤਿੰਨ ਸਨਮਾਨਤ ਵਿਅਕਤੀਆਂ ਨੂੰ ਮੁਬਾਰਕਬਾਦ ਦਿੰਦਿਆਂ ਉਹਨਾਂ ਦੇ ਕੰਮਾਂ ਦੀ ਸ਼ਲਾਘਾ ਕੀਤੀ। ਮਗਰੋਂ ਡਾ. ਰਵੇਲ ਸਿੰਘ ਨੇ ਸਨਮਾਨ ਲਈ ਧੰਨਵਾਦ ਕਰਦਿਆਂ ਅਕਾਦਮੀ ਦੇ ਹੋਰ ਕੰਮਾਂ ਦਾ ਖੁਲਾਸਾ ਕੀਤਾ। ਭਗਵਾਨ ਸਿੰਘ ਦੀਪਕ ਤੇ ਰਣਜੀਤ ਕੌਰ ਜੀਤ ਨੇ ਸ਼ੁਕਰਾਨੇ ਵਜੋਂ ਚੋਣਵੀਆਂ ਕਵਿਤਾਵਾਂ ਸੁਣਾ ਕੇ ਸਰੋਤਿਆਂ ਦਾ ਮਨੋਰੰਜਨ ਕੀਤਾ। 'ਸੱਚੇ ਪਾਤਸ਼ਾਹ' ਦੇ ਸੰਪਾਦਕ ਤੇ ਸਾਰੇ ਪ੍ਰੋਗਰਾਮ ਦੇ ਪ੍ਰਬੰਧਕ ਤੇ ਉਘੇ ਸ਼ਾਇਰ ਸੁਰਜੀਤ ਆਰਟਿਸਟ ਨੇ ਆਏ ਸਰੋਤਿਆਂ ਅਤੇ ਪ੍ਰਧਾਨਗੀ ਮੰਡਲ ਦਾ ਧੰਨਵਾਦ ਕੀਤਾ। ਦਿੱਲੀ ਯੂਨੀਵਰਸਿਟੀ ਤੋਂ ਪੰਜਾਬੀ ਵਿਭਾਗ ਦੀ ਵਿਦਿਆਰਥਣ ਵਾਣੀ ਕੌਰ ਦੇ ਸੁਰੀਲੇ ਸ਼ਬਦ ਗਾਇਨ ਨਾਲ ਪ੍ਰੋਗਰਾਮ ਦੀ ਸ਼ੁਰੂਆਤ ਹੋਈ।

# ਸੰਤੋਖ ਸਿੰਘ ਧੀਰ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ

ਪੰਜਾਬੀ ਦੇ ਉਘੇ ਲੇਖਕ ਸੰਤੋਖ ਸਿੰਘ ਧੀਰ ਨਹੀਂ ਰਹੇ। ਉਨ੍ਹਾਂ ਨੇ ਪੀ.ਜੀ.ਆਈ ਚੰਡੀਗੜ੍ਹ ਵਿੱਚ ਅੰਤਮ ਸਾਹ ਲਿਆ। ਹਫਤੇ ਭਰ ਤੋਂ ਇਸ ਬਜ਼ੁਰਗ ਲੇਖਕ ਨੂੰ ਬਚਾਉਣ ਲਈ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਉਸ ਵੇਲੇ ਹੰਭ ਗਈਆਂ ਜਦੋਂ ਦਿਲ ਦਾ ਦੌਰਾ ਉਨ੍ਹਾਂ ਲਈ ਜਾਨਲੇਵਾ ਸਾਬਤ ਹੋਇਆ। ਸੱਤ ਦਹਾਕਿਆਂ ਤੋਂ ਪੰਜਾਬੀ ਬੋਲੀ ਦੀ ਸੇਵਾ ਵਿੱਚ 50 ਦੇ ਕਰੀਬ ਪੁਸਤਕਾਂ ਲਿਖਣ ਵਾਲੇ ਲੋਕਾਂ ਦੇ ਲੇਖਕ ਸੰਤੋਖ ਸਿੰਘ ਧੀਰ ਹਫਤਾ ਪਹਿਲਾਂ ਪੀਲੀਏ ਦੀ ਜਕੜ ਵਿੱਚ ਆ ਕੇ ਪੀ.ਜੀ.ਆਈ ਵਿੱਚ ਦਾਖਲ ਹੋਏ ਸਨ ਪਰ 8 ਫਰਵਰੀ ਨੂੰ ਸ਼ਾਮੀਂ 5 ਵਜੇ ਉਹ ਦਿਲ ਦੇ ਦੌਰੇ ਕਾਰਨ ਦਮ ਤੋੜ ਗਏ। ਡਾਕਟਰਾਂ ਨੂੰ ਇਲਾਜ ਦੌਰਾਨ ਪਤਾ ਲੱਗਾ ਕਿ ਉਨ੍ਹਾਂ ਨੂੰ ਜਿਗਰ ਦਾ ਕੈਂਸਰ ਹੈ ਜਿਸ ਕਰਕੇ ਪੀਲੀਆ ਹੋ ਗਿਆ ਸੀ। ਅੱਖਾਂ ਤਾਂ ਉਹ ਪਹਿਲਾਂ ਹੀ ਦਾਨ ਕਰ ਚੁੱਕੇ ਸਨ ਪਰ ਪਰਵਾਰ ਨੇ ਉਨ੍ਹਾਂ ਦੀ ਦੇਹ ਵੀ ਸਸਕਾਰ ਕਰਨ ਦੀ ਥਾਂ ਪੀ.ਜੀ.ਆਈ ਨੂੰ ਦਾਨ ਕਰਨ ਦੀ ਪੇਸ਼ਕਸ਼ ਕੀਤੀ ਜਿਸਨੂੰ ਪੀ.ਜੀ.ਆਈ ਦੇ ਅਧਿਕਾਰੀਆਂ ਨੇ ਪ੍ਰਵਾਨ ਕਰ ਲਿਆ।

ਪੰਜਾਬੀ ਸਾਹਿਤ ਵਿੱਚ ਸਿੱਕਾ ਜਮਾਉਣ ਵਾਲੇ ਸ੍ਰੀ ਧੀਰ ਬਸੀ ਪਠਾਣਾ ਕਸਬੇ ਦੇ ਜੰਮਪਲ ਸਨ। ਉਨ੍ਹਾਂ ਨੇ ਕੁੱਝ ਸਮਾਂ ਰਾਵਲਪਿੰਡੀ ਆਪਣੇ ਨਾਨਕੇ ਵੀ ਗੁਜ਼ਾਰਿਆ ਸੀ। ਉਨ੍ਹਾਂ ਨੇ 20 ਸਾਲ ਦੀ ਉਮਰ ਵਿੱਚ ਹੀ ਗੁੱਡੀਆਂ ਪਟੋਲੇ ਅਤੇ ਧਰੂ ਤਾਰਾ ਪੁਸਤਕਾਂ ਲਿਖ ਦਿੱਤੀਆਂ ਸਨ। ਉਨ੍ਹਾਂ ਨੇ ਬਿਸਤਰੇ 'ਤੇ ਪਿਆਂ ਹੀ ਪਿਛਲੇ ਦਿਨੀਂ ਬਿਮਾਰੀ ਦੀ ਹਾਲਤ ਵਿੱਚ ਹੀ 'ਕੋਧਰੇ ਦਾ ਸਹਿਗੀਤ' ਪੁਸਤਕ ਲਿਖੀ ਸੀ ਜਿਹੜੀ ਕਿ ਉਨ੍ਹਾਂ ਦੀ ਆਖਰੀ ਪੁਸਤਕ ਬਣ ਗਈ। ਉਨ੍ਹਾਂ ਨੂੰ ਪੰਜਾਬੀ ਸਾਹਿਤ ਦੀ ਸੇਵਾ ਲਈ ਸ਼੍ਰੋਮਣੀ ਸਾਹਿਤਕਾਰ ਐਵਾਰਡ ਨਾਲ ਸਨਮਾਨਿਆ ਗਿਆ ਸੀ। ਉਨ੍ਹਾਂ ਨੇ ਕਹਾਣੀਆਂ, ਕਵਿਤਾਵਾਂ, ਸਵੈ-ਜੀਵਨੀ, ਸਫਰਨਾਮਾ ਅਤੇ ਨਾਵਲਾਂ ਸਮੇਤ 50 ਦੇ ਲਗਭਗ ਪੁਸਤਕਾਂ ਪੰਜਾਬੀ ਬੋਲੀ ਨੂੰ ਦਿੱਤੀਆਂ। ਉਨ੍ਹਾ ਨੇ ਅੱਤਵਾਦ ਦੇ ਦੌਰ ਵਿੱਚ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਡੱਟ ਕੇ ਪਹਿਰਾ ਦਿੱਤਾ। ਉਹ ਦੱਬੇ ਕੁੱਚਲੇ ਲੋਕਾਂ ਦੀ ਆਵਾਜ਼ ਸਨ। ਉਨ੍ਹਾਂ ਨੇ ਇੱਕ ਵਾਰ ਅਧਿਆਪਕਾਂ ਦੇ ਅੰਦੋਲਨ ਵਿੱਚ 81 ਦਿਨ ਜੇਲ੍ਹ ਵੀ ਕੱਟੀ ਅਤੇ ਜੇਲ੍ਹ ਦੇ ਤਜਰਬਿਆਂ 'ਤੇ ਅਧਾਰਤ ਕਵਿਤਾਵਾਂ ਦੀ ਪੁਸਤਕ ਵੀ ਲਿਖੀ। ਉਹ ਕੇਂਦਰੀ ਲੇਖਕ ਸਭਾ ਦੇ ਪ੍ਰਧਾਨ ਵੀ ਰਹੇ। ਉਨ੍ਹਾਂ ਨੂੰ ਭਾਰਤੀ ਸਾਹਿਤ ਅਕਾਦਮੀ ਦੇ ਵਕਾਰੀ ਪੁਰਸਕਾਰ ਸਮੇਤ ਕਈ ਸਨਮਾਨ ਮਿਲੇ। ਸੀ.ਪੀ.ਆਈ ਦੀ ਕੌਮੀ ਕਾਰਜਕਾਰਨੀ ਦੇ ਮੈਂਬਰ ਡਾ. ਜੋਗਿੰਦਰ ਦਿਆਲ, ਪੰਜਾਬ ਸੀ.ਪੀ.ਆਈ ਦੇ ਸਕੱਤਰ ਭੁਪਿੰਦਰ ਸਾਂਬਰ ਅਤੇ ਗੁਰਨਾਮ ਕੰਵਰ ਨੇ ਸ੍ਰੀ ਧੀਰ ਦੇ ਤੁਰ ਜਾਣ ਨਾਲ ਪ੍ਰਗਤੀਸ਼ੀਲ ਸਾਹਿਤਕ ਲਹਿਰ ਅਤੇ ਇਨਕਲਾਬੀ ਲਹਿਰ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਉਹ ਕਮਿਊਨਿਸਟ ਲਹਿਰ ਨਾਲ ਸ਼ੁਰੂ ਤੋਂ ਲੈ ਕੇ ਜੁੜੇ ਰਹੇ। ਸ੍ਰੀ ਧੀਰ ਦੀ ਮੌਤ 'ਤੇ ਦੁੱਖ ਪ੍ਰਗਟ ਕਰਨ ਵਾਲਿਆਂ ਵਿੱਚ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਪ੍ਰਕਾਸ਼ ਸਿੰਘ ਬਾਦਲ, ਲੋਕ ਸੰਪਰਕ ਮੰਤਰੀ ਸੇਵਾ ਸਿੰਘ ਸੇਖਵਾਂ, ਸਿੱਖਿਆ ਅਤੇ ਭਾਸ਼ਾ ਵਿਭਾਗ ਦੇ ਕੈਬਨਿਟ ਮੰਤਰੀ ਡਾ. ਉਪਿੰਦਰਜੀਤ ਕੌਰ, ਸਾਹਿਤਕਾਰ ਮੋਹਨ ਭੰਡਾਰੀ, ਡਾ. ਲਾਭ ਸਿੰਘ ਖੀਵਾ, ਸੁਰਿੰਦਰ ਗਿੱਲ, ਕਿਸਾਨ ਆਗੂ ਜੋਗਿੰਦਰ ਸਿੰਘ ਉਗਰਾਹਾਂ, ਸੁਖਦੇਵ ਸਿੰਘ ਕੋਕਰੀ, ਲੋਕ ਮੋਰਚਾ ਦੇ ਅਮੋਲਕ ਸਿੰਘ ਅਤੇ ਕਈ ਹੋਰ ਸ਼ਾਮਲ ਸਨ।

ਪੰਜਾਬੀ ਸਾਹਿਤ ਦੇ ਨਾਮਵਰ ਲੇਖਕ ਸੰਤੋਖ ਸਿੰਘ ਧੀਰ ਦੀ ਮੌਤ 'ਤੇ ਦੁੱਖ ਪ੍ਰਗਟ ਕਰਦੇ ਹੋਏ ਪੰਜਾਬੀ ਮੰਚ ਦਿੱਲੀ ਦੇ ਪ੍ਰਧਾਨ ਜੇ.ਐਸ.ਬਿੰਦਰਾ ਤੇ ਸਕੱਤਰ ਮਿਸ਼ਰਦੀਪ ਭਾਟੀਆ ਨੇ ਕਿਹਾ ਕਿ ਇਸ ਲੇਖਕ ਨੇ ਜਿੱਥੇ ਆਪਣੇ ਸਮਕਾਲੀਆਂ ਨੂੰ ਪ੍ਰਭਾਵਤ ਕੀਤਾ ਉਥੇ ਨਵੀਂ ਪੀੜ੍ਹੀ ਨੂੰ ਉਤਸਾਹਤ ਕੀਤਾ। ਮਿਊਰ ਵਿਹਾਰ ਵਿਖੇ ਮੰਚ ਵਲੋਂ ਲੇਖਕ ਨੂੰ ਸ਼ਰਧਾਂਜਲੀ ਵਜੋਂ ਮੋਨ ਵੀ ਧਾਰਿਆ ਗਿਆ। ਸ੍ਰੀ ਬਿੰਦਰਾ ਨੇ ਕਿਹਾ ਕਿ ਸ੍ਰੀ ਧੀਰ ਉਮਰ ਭਰ ਪੰਜਾਬੀ ਸਾਹਿਤ ਰਚਦੇ ਰਹੇ ਅਤੇ ਪੰਜਾਬੀ ਮਾਂ ਬੋਲੀ ਦੇ ਖਜਾਨੇ ਵਿੱਚ ਮਿਆਰੀ ਵਾਧਾ ਕੀਤਾ। ਸ੍ਰੀ ਮਿਸ਼ਰਦੀਪ ਭਾਟੀਆ ਨੇ ਕਿਹਾ ਕਿ ਪੰਜਾਬੀ ਵਿੱਚ ਪ੍ਰਗਤੀਵਾਦੀ ਲੇਖਣੀ ਨੂੰ ਸ੍ਰੀ ਧੀਰ ਨੇ ਖੂਬ ਹੁਲਾਰਾ ਦਿੱਤਾ ਤੇ ਕੁੱਲ ਵਕਤੀ ਲੇਖਕ ਬਣਕੇ ਸਾਹਿਤ ਰਚਿਆ। ਲੇਖਕਾਂ ਦੇ ਜਥੇਬੰਦਕ ਢਾਂਚੇ ਲਈ ਯਤਨਸ਼ੀਲ ਰਹੇ। ਇਸੇ ਦੌਰਾਨ ਜਨਤਕ ਪ੍ਰੈਸ ਦੇ ਮੈਨੇਜਿੰਗ ਡਾਇਰੈਕਟਰ ਚਰਨਜੀਤ ਸਿੰਘ ਚੰਨ ਨੇ ਕਿਹਾ ਕਿ ਸੰਤੋਖ ਸਿੰਘ ਧੀਰ ਚੰਗੇ ਲੇਖਕ ਹੋਣ ਦੇ ਨਾਲ ਨਾਲ ਵਧੀਆ ਇਨਸਾਨ ਵੀ ਸਨ।

ਪੰਜਾਬੀ ਸਾਹਿਤਕਾਰ ਅਤੇ ਆਲੋਚਕ ਸੰਤੋਖ ਸਿੰਘ ਧੀਰ ਦੀ ਮੌਤ 'ਤੇ ਦਿੱਲੀ ਦੀਆਂ ਵੱਖ ਵੱਖ ਸੰਸਥਾਵਾਂ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਪੰਜਾਬੀ ਸਾਹਿਤ-ਸਭਿਆਚਾਰ ਸੰਗਠਨ ਦੇ ਮੀਡੀਆ ਸਕੱਤਰ ਡਾ. ਪ੍ਰਿਥਵੀਰਾਜ ਥਾਪਰ, ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁੱਖੀ ਡਾ. ਮਨਜੀਤ ਸਿੰਘ, ਦਿੱਲੀ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ ਸ੍ਰ. ਪੁਸ਼ਪਿੰਦਰ ਸਿੰਘ, ਪੰਜਾਬੀ ਸਾਹਿਤ ਸਭਿਆਚਾਰ ਮੰਚ ਦੇ ਪ੍ਰਧਾਨ ਬਲਵਿੰਦਰ ਸਿੰਘ, ਯੋਜਨਾ ਦੇ ਸੰਪਾਦਕ ਸ੍ਰੀ ਬਲਬੀਰ ਮਾਧੋਪੁਰੀ, ਵਰਤਮਾਨ ਹਿੰਦੁਸਤਾਨ ਦੇ ਸੰਪਾਦਕ ਸਰਬ ਸ਼ਕਤੀਮਾਨ, ਸਮਾਜ ਕਲਿਆਣ ਤੇ ਵਿਕਾਸ ਮੰਚ ਦੇ ਪ੍ਰਧਾਨ ਗਗਨਦੀਪ ਸਿੰਘ, ਮਾਸਟਰ ਸੁਰਜੀਤ ਸਿੰਘ ਜਖੇਪਲ ਮੈਮੋਰੀਅਲ ਸੁਸਾਇਟੀ, ਪੰਜਾਬੀ ਹੈਲਪ ਲਾਈਨ ਦੇ ਪ੍ਰਧਾਨ ਪ੍ਰਕਾਸ਼ ਸਿੰਘ ਗਿੱਲ ਅਤੇ ਜਨਰਲ ਸਕੱਤਰ ਐਸ.ਪੀ.ਸਿੰਘ ਅਤੇ ਹੋਰ ਸੰਸਥਾਵਾਂ ਦਾ ਕਹਿਣਾ ਹੈ ਕਿ ਸੰਤੋਖ ਸਿੰਘ ਧੀਰ ਦੀ ਮੌਤ 'ਤੇ ਪੰਜਾਬੀ ਸਾਹਿਤ ਜਗਤ ਨੂੰ ਜੋ ਘਾਟਾ ਪਿਆ ਹੈ ਉਹ ਕਦੇ ਵੀ ਨਾ ਪੂਰਾ ਹੋਣ ਵਾਲਾ ਹੈ।

# ਮਾਤਾ ਹਰਬੰਸ ਕੌਰ ਅਕਾਲ ਪੁਰਖ ਦੇ ਚਰਨਾਂ 'ਚ ਜਾ ਬਿਰਾਜੇ

ਨਾਮਧਾਰੀ ਪੰਥ ਦੇ ਪ੍ਰਸਿੱਧ ਵਿਦਵਾਨ ਅਤੇ ਇਤਿਹਾਸਕਾਰ ਜਸਵਿੰਦਰ ਸਿੰਘ ਹਿਸਟੋਰੀਅਨ ਦੇ ਮਾਤਾ ਹਰਬੰਸ ਕੌਰ ਜੀ (ਸੁਪਤਨੀ ਸਵਰਗੀ ਸ੍ਰ. ਕਿਰਪਾਲ ਸਿੰਘ) 87 ਸਾਲ ਦੀ ਉਮਰ ਭੋਗ ਕੇ 12 ਫਰਵਰੀ 2010 ਨੂੰ ਸਦੀਵੀ ਵਿਛੋੜਾ ਦੇ ਕੇ ਅਕਾਲ ਪੁਰਖ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ। ਮਾਤਾ ਜੀ ਪਿਛਲੇ ਕਈ ਮਹੀਨਿਆਂ ਤੋਂ ਢਿੱਲੇ ਚਲੇ ਆ ਰਹੇ ਸਨ।

ਮਾਤਾ ਹਰਬੰਸ ਕੌਰ ਜੀ ਦੇ ਪਿਤਾ ਸੰਤ ਹਰਨਾਮ ਸਿੰਘ ਜਦੋਂ ਲਾਹੌਰ ਰੇਲਵੇ ਦੇ ਬਿਜਲੀ ਮਹਿਕਮੇ ਵਿੱਚ ਕੰਮ ਕਰਦੇ ਸਨ, ਉਸ ਸਮੇਂ ਊਧਮ ਸਿੰਘ ਸ਼ਹੀਦ ਨੇ ਵੀ ਰੇਲਵੇ ਵਿੱਚ ਥੋੜ੍ਹਾਂ ਸਮਾਂ ਨੌਕਰੀ ਕੀਤੀ ਅਤੇ ਵਜ਼ੀਰਿਸਤਾਨ ਦੀ ਗੜਬੜ ਸਮੇਂ (1919 ਈ.) ਸੰਤ ਹਰਨਾਮ ਸਿੰਘ ਅਤੇ ਊਧਮ ਸਿੰਘ ਇੱਕਠੇ ਹੀ ਉਥੇ ਕੰਮ ਕਰਨ ਗਏ ਸਨ ਅਤੇ ਸੰਤ ਜੀ ਅਕਸਰ ਊਧਮ ਸਿੰਘ ਨੂੰ ਅੰਗਰੇਜ਼ਾਂ ਵਲੋਂ ਨਾਮਧਾਰੀ ਸਮਾਜ ਨਾਲ ਕੀਤੀਆਂ ਜ਼ਿਆਦਤੀਆਂ ਬਾਰੇ ਦੱਸਦੇ ਰਹਿੰਦੇ। ਦੇਸ਼ ਭਗਤੀ ਦੇ ਮਾਹੌਲ ਦਾ ਅਸਰ ਮਾਤਾ ਜੀ 'ਤੇ ਵੀ ਸੀ ਅਤੇ ਜਦੋਂ ਭਗਤ ਸਿੰਘ ਨੂੰ ਫਾਂਸੀ ਦੇ ਦਿੱਤੀ ਗਈ ਸੀ, ਪੰਜਾਬ ਵਿੱਚ ਬਹੁਤ ਵਿਰੋਧ ਹੋਏ ਅਤੇ ਲਾਹੌਰ ਸ਼ਹਿਰ ਵਿੱਚ ਵਿਰੋਧਾਂ ਨੂੰ ਦਬਾਉਣ ਲਈ ਪੁਲਿਸ ਦੀ ਵਰਤੋਂ ਕੀਤੀ ਗਈ। ਰੈਵੋਲਿਊਸ਼ਨਰੀ ਪਾਰਟੀ ਵਾਲਿਆਂ ਨੇ ਵਿਰੋਧ ਲਈ ਬੱਚਿਆਂ ਨੂੰ ਭਗਤ ਸਿੰਘ ਸ਼ਹੀਦ ਦੇ ਨਾਅਰੇ ਲਗਵਾਏ ਅਤੇ ਛੋਟੀਆਂ ਬੱਚੀਆਂ ਤੋਂ ਸਤਕਾ 'ਤੇ 'ਭਗਤ ਸਿੰਘ ਦੀਆਂ ਘੋੜੀਆਂ' ਗਵਾਈਆਂ। ਇੱਕ ਐਸੇ ਸਮੇਂ ਕੁੜੀਆਂ ਦੀ ਟੋਲੀ ਵਿੱਚ ਮਾਤਾ ਹਰਬੰਸ ਕੌਰ ਜੀ ਵੀ ਸਨ। ਪੁਲਿਸ ਨੇ ਕੁੜੀਆਂ ਨੂੰ ਜਦੋਂ ਡਰਾਇਆ, ਉਹ ਭੱਜ ਗਈਆਂ ਪਰ ਹਰਬੰਸ ਕੌਰ ਖੜ੍ਹੌਤੀ ਰਹੀ ਅਤੇ ਇੱਕਲੀ ਨੇ ਪੁਲਿਸ ਦੀਆਂ ਚਪੇੜਾਂ ਖਾਧੀਆਂ। ਮਾਤਾ ਜੀ ਦੇਸ਼ ਭਗਤਾਂ ਦੀਆਂ ਸਾਖੀਆਂ ਜਸਵਿੰਦਰ ਸਿੰਘ ਹੁਰਾਂ ਨੂੰ ਬਚਪਨ ਵਿੱਚ ਸੁਣਾਇਆ ਕਰਦੇ ਸਨ ਜਿਸ ਨਾਲ ਉਨ੍ਹਾਂ ਨੂੰ ਇਤਿਹਾਸ ਦਾ ਸ਼ੌਕ ਜਾਗਿਆ।

ਮਾਤਾ ਹਰਬੰਸ ਕੌਰ ਦਾ ਜਨਮ ਪਿੰਡ ਔਲਖ ਬੇਰੀ (ਸ੍ਰੀ ਹਰਗੋਬਿੰਦਪੁਰ ਦੇ ਨੇੜੇ) ਵਿਖੇ ਹੋਇਆ ਸੀ ਅਤੇ ਸਾਰਾ ਬਚਪਨ ਲਾਹੌਰ ਹੀ ਬੀਤਿਆ ਜੋ ਉਹਨੀਂ ਦਿਨੀਂ ਨਾਮਧਾਰੀ ਭਾਈਚਾਰੇ ਦੀਆਂ ਸਰਗਰਮੀਆਂ ਦਾ ਕੇਂਦਰ ਹੁੰਦਾ ਸੀ। ਮਾਤਾ ਜੀ ਦੇ ਦੋ ਸਪੁੱਤਰ ਜਸਵਿੰਦਰ ਸਿੰਘ ਹਿਸਟੋਰੀਅਨ ਅਤੇ ਸ੍ਰ. ਰਣਜੀਤ ਸਿੰਘ ਜੋ ਰੇਲਵੇ ਵਿੱਚ ਨੌਕਰੀ ਕਰਦੇ ਹਨ ਅਤੇ ਦੋ ਲੜਕੀਆਂ ਅਮਰਜੀਤ ਕੌਰ ਅਤੇ ਇੰਦਰਜੀਤ ਕੌਰ ਹਨ। ਇੰਦਰਜੀਤ ਕੌਰ ਹਾਕੀ ਦੀ ਚੰਗੀ ਖਿਡਾਰਨ ਹੈ ਅਤੇ ਉਸ ਨੇ ਦਿੱਲੀ ਸਟੇਟ ਵਲੋਂ ਨੈਸ਼ਨਲ ਹਾਕੀ ਚੈਂਪੀਅਨਸ਼ਿਪ ਵਿੱਚ ਵੀ ਹਿੱਸਾ ਲਿਆ। ਮਾਤਾ ਜੀ ਦੇ ਨਮਿਤ 20 ਫਰਵਰੀ ਨੂੰ ਰੇਲਵੇ ਕਾਲੋਨੀ, ਸ਼ਕੂਰਬਸਤੀ ਵਿਖੇ ਭੋਗ ਪਾਇਆ ਗਿਆ। ਇਸ ਵਿੱਚ ਵੱਡੀ ਗਿਣਤੀ ਵਿੱਚ ਸ਼ੁੱਭ ਚਿੰਤਕਾਂ, ਰਿਸ਼ਤੇਦਾਰਾਂ ਅਤੇ ਮਿੱਤਰਾਂ ਤੋਂ ਇਲਾਵਾ ਸ੍ਰੀ ਹਰਵਿੰਦਰ ਸਿੰਘ ਹੰਸਪਾਲ (ਮੈਂਬਰ ਕੌਮੀ ਘੱਟ ਗਿਣਤੀ ਕਮਿਸ਼ਨ), ਜਥੇਦਾਰ ਬਲਦੇਵ ਸਿੰਘ ਰਾਣੀ ਬਾਗ (ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ), ਪ੍ਰੋ. ਤਾਰਾ ਸਿੰਘ ਅਨਜਾਣ, ਦਿੱਲੀ ਸਰਕਾਰ ਦੇ ਪਬਲਿਕ ਪ੍ਰੌਸੀਕਿਊਟਰ ਸ੍ਰੀ ਗੁਰਭੇਜ ਸਿੰਘ ਗੁਰਾਇਆ ਆਦਿ ਸ਼ਾਮਲ ਹੋਏ। ਇਸ ਮੌਕੇ 'ਤੇ ਪਰਵਾਰ ਵਲੋਂ 500/- ਸਤਿਜੁਗ ਨੂੰ, 500/- ਵਰਿਆਮ ਨੂੰ ਅਤੇ 300/- ਵਰਤਮਾਨ ਹਿੰਦੁਸਤਾਨ ਨੂੰ ਸਹਾਇਤਾ ਵਜੋਂ ਦਿੱਤੇ ਗਏ। ਸਤਿਗੁਰੂ ਸੱਚੇ ਪਾਤਸ਼ਾਹ ਜੀ ਮਾਤਾ ਹਰਬੰਸ ਕੌਰ ਜੀ ਦੀ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਿੱਛੇ ਸਾਰੇ ਪਰਵਾਰ 'ਤੇ ਮਿਹਰ ਭਰਿਆ ਹੱਥ ਰੱਖਣ।

# ਸੰਤ ਗੁਰਦੇਵ ਸਿੰਘ ਮਾਂਗਟ ਨਹੀਂ ਰਹੇ

ਸੰਤ ਗੁਰਦੇਵ ਸਿੰਘ ਜੀ ਮਾਂਗਟ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸਕੱਤਰ ਅਤੇ ਡਰਾਈਵਰ ਹੋਣ ਦਾ ਮਾਣ ਪ੍ਰਾਪਤ ਹੈ। ਆਪਦਾ ਜਨਮ ਪਿੰਡ ਰਾਮਪੁਰ (ਜੋ ਸ੍ਰੀ ਭੈਣੀ ਸਾਹਿਬ ਦੇ ਨੇੜੇ ਹੀ ਹੈ) ਵਿੱਚ 15 ਨਵੰਬਰ 1915 ਨੂੰ ਹੋਇਆ। 1933 ਵਿੱਚ ਆਪ ਜੀ ਦਸਵੀਂ ਦਾ ਇਮਤਿਹਾਨ ਪਾਸ ਕਰਨ ਉਪਰੰਤ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੀ ਸੇਵਾ ਵਿੱਚ ਆ ਗਏ ਅਤੇ ਅਨੇਕ ਪ੍ਰਕਾਰ ਦੀਆਂ ਜ਼ਿੰਮੇਵਾਰੀਆਂ ਨਿਭਾਈਆਂ। ਆਪ ਜੀ ਦਾ ਆਨੰਦ ਕਾਰਜ ਸੰਨ 1939 ਵਿੱਚ ਵਿਸਾਖੀ ਵਾਲੇ ਦਿਨ ਸੂਬਾ ਨਾਹਰ ਸਿੰਘ ਚਾਹਲ (ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਮਾ ਜੀ ਲੱਗਦੇ ਸਨ) ਦੀ ਸਪੁੱਤਰੀ ਬੀਬੀ ਗੁਰਦਿਆਲ ਕੌਰ ਨਾਲ ਹੋਇਆ। ਸੰਨ 1977 ਵਿੱਚ ਆਪ ਕੈਨੇਡਾ ਚਲੇ ਗਏ ਅਤੇ ਵੈਨਕੂਵਰ ਹੀ ਰਹਿੰਦੇ ਰਹੇ। ਆਪਣੀ ਸੁਪਤਨੀ ਦੇ ਅਪ੍ਰੈਲ 2005 ਵਿੱਚ ਚੜ੍ਹਾਈ ਕਰਨ ਤੋਂ ਕੁੱਝ ਸਮਾਂ ਪਹਿਲਾਂ ਹੀ ਆਪ ਟਰਾਂਟੋ ਆਪਣੀ ਸਪੁੱਤਰੀ ਬੀਬੀ ਗੁਰਤੇਜ ਕੌਰ ਤੇ ਦਾਮਾਦ ਰਣਜੀਤ ਸਿੰਘ ਬਾਜਵਾ ਕੋਲ ਆ ਗਏ। ਇਸੇ 30 ਜਨਵਰੀ 2010 ਨੂੰ ਜਦੋਂ ਆਪ ਭਾਰਤ ਹੋਲੇ ਮਹਲੇ ਤੇ ਆਉਣ ਵਿੱਚ ਤਿਆਰੀ ਵਿੱਚ ਸਨ ਤਾਂ ਦੋ ਦਿਨ ਪਹਿਲਾਂ ਅਚਾਨਕ ਤਬੀਅਤ ਖਰਾਬ ਕਾਰਨ ਆਪ ਜੀ ਨੂੰ ਹਸਪਤਾਲ ਦਾਖਲ ਕਰਵਾਇਆ ਗਿਆ। ਹਾਲਤ ਜ਼ਿਆਦਾ ਵਿਗੜ ਗਈ ਅਤੇ ਅਖੀਰ 18 ਫਰਵਰੀ ਸਵੇਰੇ 2.00 ਵਜੇ ਆਪ ਆਪਣੀ ਆਯੂ ਦੀ ਸੀਮਾ ਪੂਰੀ ਕਰਕੇ ਗੁਰਪੁਰੀ ਸਿਧਾਰ ਗਏ। ਆਪ ਜੀ ਨੇ ਸਾਰੀ ਉਮਰ ਸਤਿਗੁਰੂ ਜੀ ਦੇ ਚਰਨਾਂ ਨਾਲ ਇੱਕ ਸੱਚੇ ਸੁੱਚੇ ਅਤੇ ਸ਼ਰਧਾਵਾਨ ਸੇਵਕ ਵਾਂਗੂੰ ਨਿਭਾਈ। ਸਤਿਗੁਰੂ ਜੀ ਉਹਨਾਂ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਿੱਛੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

ਆਪ ਜੀ ਦੀ ਯਾਦ ਵਿੱਚ 18 ਮਾਰਚ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿੱਚ ਮੇਲੇ ਦਾ ਆਯੋਜਨ ਕੀਤਾ ਗਿਆ ਹੈ।

